ਏਸ ਪੋਥੀ ਦੇ ਸਾਰੇ ਅਧਕਾਰ ਸਾਂ... ਏਹੈਂ ॥ 

...ੀ ਤੇ ਵੇਚਣ ਹਾਰੇ ਦੇ ਹਥੋਂ ਦਾ ਲਿਖਿਆ ਹੋਯਾ
...ਏਗਾ ਓਹੋ ਚੋਰੀ ਦਾ ਮਾਲ ਸਮਝਿਆ ਜਾਵੇਗਾ

[illegible]

ਜਿਹਨੂੰ ਵਾਰਸ ਸ਼ਾਹ ਦੀ ਹੀਰ ਤੋਂ

# ਰਚਿਆ

# ਅਮਰਨਾਥ ਬੀ. ਏ.

# ਮੁਨਸਿਫ

ਸੰਨ ੧੯੦੦

ਅਮਰ ਪ੍ਰੇਸ ਪਿੰਡਦਾਦਨਖਾਂ ਵਿਚ ਲਾਲਾ ਲਖਮੀ ਦਾਸ
ਕਪੂਰ ਮਾਲਕ ਛਾਪਾਖਾਨੇ ਦੀਆਂ ਅੱਖਾਂ ਹੇਠ ਛਪੀ॥ ॥

ਪਹਿਲੀ ਵਾਰ ਪੋਥੀਆਂ ਦੀ ਗਿੰਤੀ ੩੫੦ ਮੁੱਲ ਡਾਕ ਦੇ ਖਰਚੇ ਵਖਰਾ



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਮੁੱਖ ਪੱਤਰ

ਦੇਸ਼ੀ ਬੋਲੀ ਨੂੰ ਜਦੋਂ ਤਾਈਂ ਅਸੀਂ ਵਧਦੇ ਫੁਲਦੇ ਨਹੀਂ ਵੇਖਦੇ ਸਾਡੇ ਦੇਸ [illegible] ਹੋਣੇ ਮੁਸ਼ਕਲ ਹੈ ਦੀ ਗੱਲ ਹੈ ਸਾਡੀ ਬੋਲੀ ਨ ਉਰਦੂ ਹੈ ਨ ਹਿੰਦੀ ਪਹਿਲੀ ਵਿਚ ਅਰਬੀ ਫ਼ਾ[illegible] ਸੰਸਕ੍ਰਿਤ ਦੇ ਐਨੇ ਵੱਡੇ ਵੱਡੇ ਸ਼ਬਦ ਭਰੇ ਹੋਏ ਹੈਂ ਕਿ ਜਣੇ ਖਣੇ ਦੀ ਸ[illegible] ਸਕਦੇ ਸਾਡੀ ਦੇਸੀ ਬੋਲੀ ਪੰਜਾਬੀ ਹੈ ਜੋ ਘਰਾਂ ਵਿਚ ਅਸੀਂ ਬੋਲਦੇ ਹੈਂ ਤੇ ਪ[illegible] ਕੋਈ ਵਿਰਲੀ ਹੀ ਕਮਿਸ਼ਨਰੀ ਛੱਡਕੇ ਬੋਲਦੀ ਹੈ- ਬੰਗਾਲੀਆਂ ਨੇਂ ਅਪਣੀ ਦੇਸੀ ਬੋਲੀ ਨੂੰ ਐਨਾ ਵਧਾਇਆ ਫੁਲਾਇਆ ਹੈ ਕਿ ਸਾਥੋਂ ਪੂਰੀ ਪੂਰੀ ਉਨ੍ਹਾਂ ਦੀ ਵਡਿਆਈ ਨਹੀਂ ਹੋ ਸਕਦੀ ਏਸ ਤਰਹਾਂ ਮਰਹੱਟਿਆਂ ਨੇ ਮਰਹੱਟੀ ਮੱਧ ਦੇਸ ਵਾਲਿਆਂ ਨੇਂ ਹਿੰਦੀ ਨੂੰ ਕੀਤਾ ਹੈ ਐਸੇਂ ਤਾਈਂ ਕਿ ਏਨ੍ਹਾਂ ਦੇ ਦੇਸ ਵਿਚ ਕਚੈਹਰੀ ਦੀ ਬੋਲੀ ਇਨ੍ਹਾਂ ਦੀ ਦੇਸੀ ਬੋਲੀ ਹੋ ਗਈ ਫ਼ਾਰਸੀ ਉਰਦੂ ਦਾ ਕੋਈ ਵਾਸਤਾ ਨ ਰਿਹਾ- ਇਕ ਉੱਤਰ ਪੱਛਮ ਤੇ ਦੂਜਾ ਪੰਜਾਬ ਨੇਂ ਅਪਣੀ ਦੇਸੀ ਬੋਲੀ ਦੇ ਵਧਣ ਫੁਲਣ ਵਲ ਧਿਆਨ ਨਹੀਂ ਕੀਤਾ ਐਸ ਲਈ ਵਿੱਦਿਆ ਓਨੀਂ ਵਧੀ ਫੁੱਲੀ ਨਹੀਂ ਕਿ ਜਿੰਨੀਂ ਬੰਗਾਲ ਤੇ ਬਮਬਈ ਦੇਸ ਵਿਚ- ਮੰਦੇ ਕੋਈ ਕੋਈ ਮਿੱਤਰ ਏਹ ਕੈਂਹਦੇ ਹੈਂ ਕਿ ਭਾਵੇਂ ਬੰਗਾਲੀਆਂ ਮਦਰਾਸੀਆਂ ਮਰਹੱਟਿਆਂ ਮੱਧ ਦੇਸ ਵਾਲਿਆਂ ਨੇਂ ਕੁਝ ਕੀਤਾ ਸਾਨੂੰ ਏਹ ਚਾਹੀਦਾ ਹੈ ਕਿ ਹਿੰਦੀ ਬੋਲੀ ਜੋ ਸਾਰੇ ਹਿੰਦੁਸਤਾਨ ਦੀ ਬੋਲੀ ਬਣ ਸਕਦੀ ਹੈ ਵਧਾ[illegible]ਇਆ ਜਾਵੇ ਮੇਰੀ ਉਨ੍ਹਾਂ ਦੇ ਅੱਗੇ ਬੇਨਤੀ ਹੈ ਕਿ ਪਹਿਲੇ ਤੁਸੀਂ ਪੰਜਾਬੀ ਏਹੋ ਜਿਹੀ ਬਣਾਓ ਕਿ ਜਿਵੇਂ ਲਿਖੀ ਜਾਵੇ ਤਿਵੇਂ ਹੀ ਬੋਲੀ ਜਾਵੇ ਤਾਂ ਫੇਰ ਸਾਰੇ ਹਿੰਦੁਸਤਾਨ ਦੀ ਇਕ ਬੋਲੀ ਕਰਨ ਦਾ ਚੁੱਕਲ ਚੁੱਕਣਾ ਏਹ ਨ ਹੋਵੇ ਕਿ ਨ ਨੌਂ ਮਣ ਤੇਲ ਕੱਠਾ ਹੋਵੇ ਨ ਰਾਧਕਾਂ ਨੱਚੇ- ਹਿੰਦੀ ਬੋਲੀ ਮੈਂ ਕੇਹ ਚੁੱਕਾ ਹਾਂ ਕਿ ਉਨੀ ਔਖੀ ਹੈ ਜਿੰਨੀ ਉਰਦੂ ਫੇਰ ਕਿਉਂ ਉਰਦੂ ਛੱਡਕੇ ਹਿੰਦੀ ਨੂੰ ਫੜਿਆ ਜਾਵੇ॥ ਹਿੰਦੀ ਤੇ ਉਰਦੂ ਨੂੰ ਗਾਡਮੱਡ ਕਰਕੇ ਲਿਖਣਾ ਅੱਧਾ ਤਿੱਤਰ ਅੱਧਾ ਬਟੇਰ ਕਰਨਾ ਹੈ ਜਿਹ ਤੇ ਦੋਹਾਂ ਦਾ ਸੁਆਦ ਮਾਰਿਆ ਜਾਂਦਾ ਹੈ ਪੰਜਾਬੀ ਹਿੰਦੂ ਮੁਸਲਮਾਨ ਤੇ ਸਿੱਖਾਂ ਸਭ ਨਾਲ ਲਈ ਇੱਕੋ ਜਹੀ ਹੈ ਸਭ ਏਸੇ ਨੂੰ ਬੋਲਦੇ ਹੈਂ ॥ ਪੰਜਾਬ ਦੇ ਮੁਸਲਮਾਨਾਂ ਨੇਂ ਜਿੰਨਾ ਪੰਜਾਬੀ ਵਿਚ ਲਿਖਿਆ ਹੈ ਉਤਨਾ ਨਹੀਂ ਕਿਸੇ ਹੋਰ ਬੋਲੀਆਂ ਵਿਚ ਨ ਲਿਖਿਆ ਹੋਵੇ- ਸਿੱਖਾਂ ਨੂੰ ਪੰਜਾਬੀ ਨਾਲ ਪੁੱਜਕੇ ਪ੍ਰੀਤ ਹੈ ਐਸ ਲਈ ਆਸ ਕੀਤੀ ਜਾਂਦੀ ਹੈ ਕਿ ਏਹ ਬੋਲੀ ਕੋਈ ਦਿਨ ਵੇਲ ਵਾਂਙੂ ਵੱਧੂ ਫੁੱਲੂਗੀ॥ ਏਹ ਧਿਆਨ ਰਖਣਾ ਚਾਹੀਦਾ ਹੈ ਕਿ ਮੇਰਾ ਪਰੋਜਨ ਬੋਲੀ ਨਾਲ ਹੈ ਨ ਕਿ ਅੱਖਰਾਂ ਦੇ ਸਰੂਪ ਨਾਲ ਪੰਜਾਬੀ ਨੂੰ ਜੇ ਚਾਹੇਂ ਫ਼ਾਰਸੀ ਜੇ ਚਾਹੇ ਗੁਰਮੁਖੀ ਜੇ ਚਾਹੇ ਦੇਵਨਾਗਰੀ ਅੱਖਰਾਂ ਵਿਚ ਲਿੱਖੋ ਜੇ ਤੁਸੀਂ ਪੜ੍ਹਨ ਵਾਲਿਆਂ ਨੇਂ ਕੱਠੇ ਹੋਕੇ ਚਾਹਿਆ ਤਾਂ ਫੇਰ ਜੇਹੜੇ ਅੱਖਰ ਸੌਖੇ

ਪੜ੍ਹੇ ਜਾਂਦੇ ਹੈਂ ਉਨ੍ਹਾਂ ਨੂੰ ਓਹ ਤੁਰਾਸ ਕਰਦੇ ਹੈਂ ਜੋ ਮੈਂ ਪਿੱਛੇ ਕੈਹ ਆਇਆ ਹਾਂ ਇਸੇ ਤੋਂ ਏਹ ਨਿਕਲਦਾ ਹੈ ਕਿ ਪੰਜਾਬੀ ਬੋਲੀ ਨੂੰ ਵਧਾਉਣਾ ਫੁਲਾਉਣਾ ਸਾਡਾ ਪਹਿਲਾ ਧਰਮ ਹੈ॥ ਮਦਰਸਿਆਂ ਵਿਚ ਜਿੰਨਾ ਮੁੱਲ ਉਰਦੂ ਦਾ ਪੈਂਦਾ ਹੈ ਉੱਨਾ [illegible] ਹਿੰਦੀ ਤੇ ਪੰਜਾਬੀ ਦਾ ਹਾਂ ਸਾਡੀ ਕਚੈਹਰੀ ਦੀ ਬੋਲੀ ਉਰਦੂ ਹੈ ਪਰ ਏਹਦਾ ਵੱਡਾ ਕਾਰਨ ਏਹ ਹੈ [illegible] ਲਿਖੇ ਪੜ੍ਹੇ ਬਹੁਤੇ ਕਾਰ ਵਿਹਾਰ ਉਰਦੂ ਵਿਚ ਕਰਦੇ ਹੈਂ ਐਸ ਲਈ ਸਰਕਾਰ ਨੇਂ ਕਚੈਹਰੀ ਦੀ ਬੋਲੀ ਉਰਦੂ ਰੱਖੀ ਹੋਈ ਹੈ ਜਿਸ ਵੇਲੇ ਅਸੀਂ ਸਭ ਕਾਰ ਵਿਹਾਰ ਲਿਖਾਈ ਪੜ੍ਹਾਈ ਪੰਜਾਬੀ ਵਿਚ ਕਰਨ ਲੱਗ ਜਾਏ ਫੇਰ ਸਰਕਾਰ ਭੀ ਕਚੈਹਰੀ ਦੀ ਬੋਲੀ ਉਰਦੂ ਹਟਾ ਕੇ ਪੰਜਾਬੀ ਕਰ ਦਿਊ ਜਿਵੇਂ ਬੰਗਾਲੇ ਵਿਚ ਬੰਗਾਲੀ ਬੰਬਈ ਦੇਸ ਵਿਚ ਮਰਹੱਟੀ ਨੂੰ ਕੀਤਾ ਹੈ ਪਹਿਲੇ ਮੈਂ ਆਪ ਭੁੱਲਾ ਰਿਹਾ ਮੈਂ ਸਮਝਦਾ ਸੀ ਕਿ ਉਰਦੂ ਸਾਡੀ ਦੇਸੀ ਬੋਲੀ ਹੈ ਉਰਦੂ ਵਿਚ ਬਾਲਮੀਕੀ ਰਾਮਾਇਣ ਨੂੰ ਉਲਥਣ ਲੱਗਾ ਇਕ ਦਿਨ ਜਦ ਮੈਂ ਗਰੀਫ਼ਿਤ ਸਾਹਿਬ ਦੀ ਬਾਲਮੀਕੀ ਰਾਮਾਇਣ ਦੀਆਂ ਹੇਠਾਂ ਲਿਖੀਆਂ ਬੈਂਤਾਂ ਉਰਦੂ ਵਿਚ ਉਲਥਾ ਰਿਹਾ ਸੀ + + +

"Now Lakhohman, thou these fiends shall se
Man-eaters, foul of mind
Before my mortal weapon flee
Like clouds before the wind".

ਏਹ ਮਰਦੁਮ ਖੋਰੇ ਕਜ ਬਾਤਿਨ ਕੰਗੋਰਮ ਅਭੀ ਲਛਮਨ
ਮੇਰੇ ਮੱਫ਼ਾਕਿ ਨਾਵਕ ਕੇ ਮੁਕ਼ਾਬਿਲ ਠੇਹਰੇ ਕਬ ਦੁਸ਼ਮਨ
ਚਲੇ ਹੈ ਬਾਦਿ ਸਰ ਸਰ ਜਬ ਕਭੀ ਤੂਨੇਂ ਨਹੀਂ ਦੇਖਾ
ਕਿ ਆਗੇ ਭਗਾਨਾ ਉਸਕੇ ਯਹੀ ਬਾਦਲ ਕਾ ਹੈ ਸ਼ੇਵਾ

ਮੈਨੂੰ ਅਚਨਚੇਤ ਏਹ ਭਾਸਿਆ ਕਿ ਜਿਸ ਬੋਲੀ ਵਿਚ ਮੈਂ ਲਿਖ ਰਿਹਾ ਹੈਂ ਏਹ ਤਾਂ ਜਣੇ ਖਣੇ ਨੂੰ ਸਮਝ ਨਹੀਂ ਆਉਣੀ ਕਿ ਜਿਨ੍ਹਾਂ ਲਈ ਪੋਥੀ ਬਣਦੀ ਹੈ ਉਸੇ ਵੇਲੇ ਮੈਂ ਪੋਥੀ ਠਪ ਦਿੱਤੀ ਪੰਜਾਬੀ ਸਿਖਣ ਦੀ ਚੋਂਪ ਲਗ ਗਈ॥ ਏਹ ਗੱਲ ੧੦ ਮਾਘ ਸੰਮਤ ੧੯੫੪ ਦੀ ਹੈ ਸਿੱਖਣ ਦਾ ਸ਼ਬਦ ਜਾਣ ਬੁੱਝ ਕੇ ਵਰਤਿਆ ਹੈ ਕਿਉਂਕਿ ਸੱਚ ਪੁੱਛੋ ਤਾਂ ਭਾਵੇਂ ਮੇਰਾ ਜੱਮਣ ਤੋਂ ਬੰਗਾ ਜ਼ਿਲਾ ਜਲੰਧਰ ਹੈ ਪਰ ਮੈਨੂੰ ਕੁਝ ਨਾ ਸੀ ਪੰਜਾਬੀ ਆਉਂਦੀ ਮੈਂ ਛੇ ਮਹੀਨਿਆਂ ਦਾ ਸੀ ਕਿ ਪੂਰਬ ਜਿੱਥੇ ਮੇਰੇ ਪਿਤਾ ਨੌਕਰ ਸੀ ਗਿਆ ਤੇ ਲਖਨਊ ਵਿਚ ਪੜ੍ਹਦਾ ਰਿਹਾ ਓਥੇ ਹੀ ਬੀ.ਏ. ਪਾਸ ਕੀਤਾ ਸਰਕਾਰੀ ਨੌਕਰੀ ਪੰਜਾਬ ਵਿਚ ਆ ਕੇ

ਕੀਤੀ ਪਰ ਸਦਾ ਮੇਰਾ ਵਾਹ ਉਰਦੂ ਨਾਲ ਹੀ ਰਹਿਆ ਕੀਤਾ ਪੰਜਾਬੀ ਸਿੱਖਣ ਲਈ ਮੈਨੂੰ ਬੜਾ ਉੱਦਮ
ਕਰਨਾ ਪਿਆ ਕੋਈ ਪੋਥੀ ਮੈਨੂੰ ਐਹੋ ਜਹੀ ਨ ਦਿੱਸੀ ਕਿ ਜਿਹਦੇ ਵਿਚ ਠੇਠ ਪੰਜਾਬੀ ਹੋਵੇ ਬਿਨਾਂ
ਵਾਰਸ ਸ਼ਾਹ ਦੀ ਹੀਰ ਦੇ ਕਿ ਜੋ ਬਹੁਤ ਕੁਝ ਮੇਰੀ ਆਸ ਪੂਰੀ ਕਰਦੀ ਸੀ ਵਾਰਸ ਸ਼ਾਹ ਦੀ ਹੀਰ ਨੂੰ
ਪੜ੍ਹਕੇ ਮੈਂ ਇਸੇ ਤੇ ਹੀਰ ਰਾਂਝਾ ਨਾਟਕ ਜੋ ਲਗ ਭਗ ਸਦਾ ਮੈਂ ਪਹਿਲ [illegible] ਜਾਬੀ ਵਿਚ ਰਚਿਆ
ਤੇ ਨਾਲੇ ਦੇਸੀ ਬੋਲੀ ਦੇ ਵਧਾਉਣ ਫੈਲਾਉਣ ਦੀ ਲੜੀ ਨੂੰ ਚਲਾਉਣ ਲਈ ਕੁਝ ਹੋਰ ਪੋਥੀਆਂ ਭੀ
ਬਣਾਈਆਂ ਜਿਵੇਂ ਪੰਜਾਬੀ ਵਿਆਕਰਣ (ਬੋਲੀ ਵਿੱਦਿਆ) ਅੰਗ੍ਰੇਜ਼ੀ ਪੰਜਾਬੀ ਅਰਥਾਵਲੀ"
(ਡਿਕਸ਼ਨਰੀ) ਪੰਜਾਬੀ ਅਖਾਣ - ਜੋਤਸ਼ ਵਿੱਦਿਆ ਤੇ ਅਮਰ ਨਾਟਕ ਛੇਕੜਲੀ ਪੋਥੀ ਵਿਚ
ਅੰਗ੍ਰੇਜ਼ੀ ਫ਼ਾਰਸੀ ਉਰਦੂ ਸੰਸਕ੍ਰਿਤ ਦੇ ਬੁਧਵਾਨ ਲਿਖਣ ਵਾਲਿਆਂ ਦੇ ਸੁੰਦਰ ਸੁੰਦਰ ਤੇ
ਮੋਹ ਲੈਣ ਵਾਲੀਆਂ ਬੈਂਤਾਂ ਜਾਂ ਉਪਦੇਸ਼ਾਂ ਨੂੰ ਠੇਠ ਪੰਜਾਬੀ ਵਿਚ ਉਲਟਾਇਆ ਗਿਆ ਹੈ
ਏਹ ਪੋਥੀ ਅਮਰ ਨਾਟਕ ਦਾ ਉਹ ਭਾਗ ਹੈ ਜੋ ਫ਼ਾਰਸੀ ਪੰਜਾਬੀ ਵਿਚ ਉਲਟਾਈ ਗਈ ਹੈ
ਤੇ ਰਹਿੰਦੇ ਭਾਗ ਏਹਦੇ ਪਿੱਛੋਂ ਛਪਵਾਏ ਜਾਣਗੇ ਏਨ੍ਹਾਂ ਪੋਥੀਆਂ ਤੋਂ ਤੇ ਹੋਰਨਾਂ ਹੋਰਾਂ ਤੋਂ ਜਿਨ੍ਹਾਂ ਦੇ
ਲਿਖਣ ਦੀ ਮੇਰੀ ਨੀਤ ਹੈ ਏਹ ਵਿਖਾਲਿਆ ਜਾਊ ਕਿ ਪੰਜਾਬੀ ਕੀ ਕੁਝ ਜਾਣਦੀ ਹੈ ਤੇ
ਉੱਦਮ ਨਾਲ ਕੀ ਕੁਝ ਬਣ ਸਕਦੀ ਹੈ ਪੜ੍ਹਨ ਵਾਲਿਆਂ ਸੱਜਣਾਂ ਅੱਗੇ ਮੇਰੀ ਬੇਨਤੀ ਹੈ ਕਿ ਜੋ
ਭੁੱਲ ਚੁਕ ਮੇਰੇ ਅਣਜਾਣ ਪੁਣੇ ਤੋਂ ਹੋਈ ਹੋਏ ਮੈਨੂੰ ਦੱਸਕੇ ਆਪਣੀ ਦਇਆ ਨਾਲ ਨਿਹਾਲ ਕਰਨ

੧੬ ਨਵੰਬਰ ਸੰਨ ੧੮੯੯ ❖ **ਅਮਰਨਾਥ**

## ਅਮਰ ਪੜ੍ਹਕਾ

ਜੋ ਖਿੰਡਦਾ ਦਰਖਾਂ ਵਿਚ ਹਰ ਮਹੀਨੇ ਦੀ ਪਹਿਲੀ ਤੇ ਪੰਦਰਵੀਂ ਨੂੰ ਛਪਦਾ ਹੈ

**ਰਜਿਸਟਰ ਨੰਬਰ ❖ ਐਲ ੧੬੦**

**ਮੁੱਠਾ ੧ ਨੰਬਰ**

ਮੈਨੇਜਰ - ਲਾਲਾ ਬਾਸ਼ੀਰਾਮ ਜੀ ਹਦੇ ਨਾਉਂ ਰੁਪਈਏ ਤੇ ਲਿਖਤਾਂ ਘੱਲੀਆਂ ਜਾਣੀਆਂ ਹੈਂ

ਪੜ੍ਹਕਾ ਮੇਘੂ - ਪੰਡਿਤ ਭੋਲਾਨਾਥ ਬੈਰਿਸਟਰ

ਲਿਖਤਾਂ ਘੱਲਣ ਵਾਲੇ - ਐਮ.ਏ. ਬੀ ਏ ਵਕੀਲ ਤੇ ਹੋਰ ਹੋਰ

ਚੰਦਾ - ਵਰ੍ਹੇ ਦਾ ਸਭਨਾਂ ਕੋਲੋਂ ਇੱਕੋ ਜੇਹਾ ਤੇ ਅਗੇਤਰਾ ❖ ਡਾਕ ਦੇ ਖਰਚੋਂ ਵਖਰਾ ੧) ਡਾਕ ਦੇ ਖਰਚ ਸਮੇਤ ੧।=)

ਇਕ ਪੜ੍ਹਕਾ ਮੁੱਲ ।)॥ ❖ ਪਿੱਛੋਂ ਦੂਣਾ

ਛਾਪਕ ਪੰਡਿਤ ਗੋਪਾਲ ... ਅਮ੍ਰਿਤਸਰ ... ਪ੍ਰਕਾਸ਼ ... ਸੰਨ ੧੯੦੦

# ਹੀਰ ਰਾਂਝਾ ਨਾਟਕ

ਪਹਿਲਾ ਅੰਕ[1]      ਪਹਿਲੀ ਝਾਕੀ[2]

ਰਾਂਝੇ ਦਾ ਘਰ      ਅੰਦਰ ਰਾਂਝਾ ਤੇ ਭਰਜਾਈਆਂ

**ਭਰਜਾਈਆਂ** — ਮੂੰਹ ਚੰਦ ਜੇ ਆਰਸੀ ਨਾਲ ਵੇਖੇ ਆਖ ਤੁਸਨੇਂ ਕੀ ਹਲ ਵਾਹੁਨਾ ਐਂ
ਪਿੰਡਾ ਪਾਲ ਕੇ ਚੋਪੜੇ ਪਟੇ ਜੀਹਨੇਂ ਕਿਸੇ ਰੰਨ ਕੀ ਉਸ ਤੋਂ ਚਾਹੁਨਾ ਐਂ
ਜੇਹੜਾ ਭੌਂਦੇ ਝਗੜੇ ਕਰੇ ਮੁੰਡਾ ਉਸ ਮੂਲ ਨ ਤੋੜ ਨਿਬਾਹੁਨਾ ਐਂ
ਲੋਰੀ ਕਹੇ ਕੀ ਜਾਨੀਏਂ ਏਹ ਨੱਢਾ ਥੋੜੇ ਦਿਨਾਂ ਦਾ ਅੰਤ ਪਰਾਹੁਨਾ ਐਂ

**ਰਾਂਝਾ** — ਸਕੇ ਭਾਈਆਂ ਨਾਲ ਵਿਛੋੜ ਮੈਨੂੰ ਬੇੜਾ ਵਿੱਚ ਕਲੇਜੇ ਦੇ ਪੇੜਿਆ ਐ
ਅਸੀਂ ਭਾਈ ਸੇ ਜਾਨ ਤੇ ਜਿਗਰ ਅੱਠੇ ਵੇਖੋ ਵਖ ਈ ਤੁਸਾਂ ਨਿਖੇੜਿਆ ਐ

**ਭਰਜਾਈਆਂ** — ਕਰੇਂ ਆਕੜਾਂ ਖਾਇਕੇ ਦੁੱਧ ਚਾਵਲ ਏਹ ਰੱਜ ਕੇ ਖਾਣ ਦੀਆਂ ਮਸਤੀਆਂ ਐ
ਘਰੋਂ ਨਿਕਲੇਂ ਤੇ ਪਿਆ ਮਰੇਂ ਭੁੱਖਾ ਸਭ ਜਾਂਦੀਆਂ ਭੁੱਲ ਖਰ ਮਸਤੀਆਂ ਐ

**ਰਾਂਝਾ** — ਤੁਸੀਂ ਹੋਂਦਰੇ ਮਰਦ ਬਲਾ ਦਿੱਤੇ ਸਪ ਰਸੀਆਂ ਦੇ ਕਰੇ ਡਾਰੀਓ ਨੀਂ
ਰਾਜੇ ਭੋਜ ਦੇ ਮੁਖ ਲਗਾਮ ਦੇਕੇ ਚੜ੍ਹ ਦੌੜੀਆਂ ਓ ਦੋਹੇ ਹਾਰੀਓ ਨੀਂ

**ਭਰਜਾਈਆਂ** — ਬੱਸ ਚੁਪ ਕਰ ਗੁੰਡਿਆ ਮੁੰਡਿਆ ਵੇ ਸਾਡੇ ਨਾਲ ਕੀ ਰਿਕੜਾਂ ਚਾਈਆਂ ਐਂ
ਅਸੀਂ ਸ਼ਰਮ ਦੀਆਂ ਮਾਰੀਆਂ ਚੁੱਪ ਕਰੀਏ ਸਾਡੇ ਭਾਈਆਂ ਕਹੀਆਂ ਬਣਾਈਆਂ ਐਂ
ਸਾਨੂੰ ਛੱਡਿਆ ਕਿਤੇ ਨ ਬੈਹਨ ਜੋਗੇ ਲੀਕਾਂ ਪੁੱਜ ਕੇ ਅਸਾਂ ਨੂੰ ਲਾਈਆਂ ਐਂ
ਘਰੋਂ ਘਰੀਂ ਵਿਚਾਰ ਦੇ ਲੋਕ ਸਾਰੇ ਸਾਨੂੰ ਕਹੀਆਂ ਫਾਹੀਆਂ ਪਾਈਆਂ ਐਂ

**ਰਾਂਝਾ** — ਮੂੰਹ ਬੁਰਾ ਦਿੱਸੇ ਤੇਰਾ ਭਾਬੀਏ ਨੀਂ ਜੈੜ੍ਹੇ ਹੋਏ ਪਤੰਗ ਕੰਜੂ ਸਾੜਨੀਂ ਐਂ
ਤੇਰੇ ਗੋਲਿਆ ਕੱਮ ਕੀ ਪਿਆ ਮੇਰਾ ਸਾਨੂੰ ਬੋਲੀਆਂ ਨਾਲ ਕਜੂ ਮਾਰਨੀਂ ਐਂ

**ਭਰਜਾਈਆਂ** — ਸਿੱਧਾ ਹੋਇਕੇ ਰੋਟੀਆਂ ਖਾ ਜੱਟਾ ਆ ਕਾਸਨੂੰ ਐੜੀਆਂ ਚਾਈਆਂ ਐਂ
ਤੇਰੀਆਂ ਹੋਨ ਗੱਲਾਂ ਪਨ ਘਾਟ ਉਤੇ ਧੁਮਾਂ ਤ੍ਰਿੰਜਨਾਂ ਦੇ ਵਿਚ ਪਾਈਆਂ ਐਂ
ਘਰ ਬਾਰ ਵਿਸਾਰ ਕੇ ਖੁਆਰ ਹੋਈਆਂ ਝੋਕਾਂ ਪ੍ਰੇਮ ਦੀਆਂ ਜਿਨ੍ਹਾਂ ਨੂੰ ਲਾਈਆਂ ਐਂ
ਲਟਾਂ ਕੁੰਢੀਆਂ ਕਾਲੀਆਂ ਨਾਗ ਕਾਲੇ ਜ਼ੇਕਾਂ ਹਿਕ ਤੇ ਆਣ ਬਹਾਈਆਂ ਐਂ

**ਰਾਂਝਾ** — ਸੁਨੋਂ ਮੇਰੀਓ ਭਾਬੀਓ ਵੈਰਨੋਂ ਨੀਂ ਬੋਲੋ ਬੋਲ ਕੋਈ ਲਜ ਤੇ ਸ਼ਰਮ ਦੇ ਨੀਂ
ਏਹ ਜਗ ਐ ਸੁਫਨੇਂ ਦੀ ਗੱਲ ਸਾਰੀ ਐਂਵੇਂ ਲੋਕ ਫਿਰਦੇ ਪਏ ਭਰਮਦੇ ਨੀਂ

**ਭਰਜਾਈਆਂ** — ਅਠ ਖੇਲਿਆ ਅਤੇ ਦੀਵਾਨਿਆਂ ਵੇ ਬੁੱਕਾਂ ਸੋਢਿਆਂ ਦੇ ਉਤੇਂ ਸੁੱਟਨਾਂ ਐਂ
ਵਾਂਙ ਐਹਦੀਆਂ ਦ੍ਹਾਮਨਾਂ ਲਾ ਬੈਂਹਦਾ ਕੁਝ ਕਮ ਨ ਕਾਜ ਨ ਖੱਟਨਾਂ ਐਂ
ਕੰਮ ਕਰੇਂ ਨਹੀਓਂ ਅਹੁੱਡਾ ਖਾਏਂ ਪਹਿਨੇਂ ਜੜ੍ਹ ਆਪਣੇ ਬਾਪ ਦੀ ਪੁੱਟਨਾਂ ਐਂ
ਸਾਂਆਂ ਭੁੱਲਾਂ ਦੇ ਵਿੱਚ ਜੋ ਰੈਹਨ ਡੁੱਬੇ ਉਨ੍ਹਾਂ ਆਖ ਕੀ ਖੱਟਨਾ ਵੱਟਨਾਂ ਐਂ

(੧) ਨਾਟਕ ਦੇਹਿ ਸੇਦਾ ਨਾਉਂ ਐ ਜਿਹਦੇ ਵਿੱਚ ਕਈ ਝਾਕੀਆਂ ਹੁੰਦੀਆਂ ਐਂ ਤੇ ਜਿਹਨੂੰ ਅੰਗਰੇਜ਼ੀ ਵਿੱਚ ਐਕਟ ਕੈਂਹਦੇ ਐਂ ਏਹ ਸ਼ਬਦ ਸੈਂਸਕ੍ਰਿਤ ਦਾ ਐ (੨) ਜਿਹਨੂੰ ਅੰਗਰੇਜ਼ੀ ਵਿਚ ਸੀਨ ਕੈਂਹਦੇ ਐਂ (੩) ਚੋਕਿਆ ਐ (੪) ਕੋੜ੍ਹਾਂ ਦਾ ਨਰ (੫) ਝਗੜੇ ਲਾਏ ਐਂ (੬) ਅੱਤ ਚੁੱਕੀ ਐ (੭) ਘਾਟ ਜਿਹਦੇ ਉਤੇਂ ਜਾਕੇ ਪਾਣੀ ਭਰੀਦੇ ਐਂ (੮) ਤ੍ਰੀਮੀਆਂ ਦਾ ਕੱਠ ਕਤਨ ਲਈ (੯) ਕੁੰਡਲਾਂ ਵਾਲੀਆਂ ਸੱਪਣੀਆਂ [illegible] (੧੦) ਜੇਹੜੇ ਟੇਢੇ ਬਾਂਕੇ ਹੁੰਦੇ ਐਂ ਓਹ ਚਲਦੇ

**ਰਾਂਝਾ**

ਭੁਲਗਏ ਆਂ ਵੱਡੇ ਆਂ ਆਪ ਵੇਹੜੇ ਸਾਨੂੰ ਬਖਸ਼ ਲੈ ਡਾਰੀਏ ਵਾਸਤਾ ਈ
ਹੱਥੋਂ ਤੇਰਿਓ ਦੇਸ ਮੈਂ ਛੱਡਨਾਂ ਆਂ ਰਖ ਲਈਂ ਹੈਂਸਿਆਰੀਏ ਵਾਸਤਾ ਈ

**ਭਰਜਾਈਆਂ**

ਅਸੀਂ ਮੂਲ ਨ ਤੈਨੂੰ ਵਿਆਹੇਨਾ ਏਂ ਜਾ ਹੀਰ ਸਿਆਲਾਂ ਦੀ ਵਿਆਹ ਲਿਆਵੀਂ
ਤੈਨੂੰ ਦੱਸ ਐ ਰਨਾਂ ਵਿਲਾਓਨੇਂਦਾ ਰਾਣੀ ਕੋਕਲਾਂ ਮੈਹਲ ਤੋਂ ਲਾਹ ਲਿਆਵੀਂ

**ਰਾਂਝਾ**

ਨੱਢੀ ਸਿਆਲਾਂ ਦੀ ਵਿਆਹ ਕੇ ਲਿਆਊਗਾ ਮੈਂ ਕਰੋ ਬੋਲੀਆਂ ਨ ਠਠੋਲੀਆਂ ਨੀਂ
ਬਹੇ ਡਾਹ ਪੀਹੜਾ ਵਾਂਙ ਮੈਹਰੀਆਂ[੨] ਦੇ ਥੇਆਂਹੂੰ ਵੈਰਗੀਆਂ ਹੋਨ ਅਗੇ ਗੋਲੀਆਂ ਨੀਂ
ਨਕਲਾਂ ਨਿਤ ਕਰੋ ਵਿਚ ਵੇਹੜਿਆਂ ਦੇ ਭੈੜਾਂ ਕੱਢਿਆਂ ਦੀਆਂ ਜਿਵੇਂ ਟੋਲੀਆਂ ਨੀਂ
ਬੱਸ ਕਰੋ ਭਾਬੀ ਅਸੀਂ ਰੱਜ ਰਹੇ ਭਰ ਦਿਤੀਆਂ ਐਂ ਸਾਨੂੰ ਝੋਲੀਆਂ ਨੀਂ

**ਭਰਜਾਈਆਂ**

ਕੇਹਾ ਭੇੜ ਮਚਾਇਆ ਕੱਢਿਆ ਵੇ ਮੱਥਾ ਡਾਹਿਆ ਜੋਕਨਾ ਵਾਂਙ ਕੇਹਾ
ਜਾ ਮਜਰਾ ਕੱਮ ਕਜੂੰਗਾ ਆਓਨਾ ਐਂ ਹੋ ਜਾਊਗਾ ਜੋਬਨਾ ਫੇਰ ਥੋਹਾ

## ਪਹਿਲਾ ਅੰਕ

### ਦੂਜੀ ਝਾਕੀ

ਅੰਦਰ ਰਾਂਝਾ ਭਰਾ
ਆਲੇ ਦੁਆਲੇ ਖੇਤ ਵਿਚ ਰਾਹ — ਭਰਜਾਈਆਂ

**ਭਰਾ**

ਆਖ ਰਾਂਝਿਆ ਭਾਕੀ ਬਨੀਂ ਤੇਰੇ ਦੇਸ ਅਪਣਾ ਛੱਡ ਸਧਾਰ ਨਹੀਓਂ
ਵੀਰਾ ਅੰਬੜੀ ਜਾਇਆ ਜਾ ਨਹੀਓਂ ਸਾਨੂੰ ਨਾਲ ਵਜੋਗ ਦੇ ਮਾਰ ਨਹੀਓਂ
ਏਹ ਗੋਲੀਆਂ ਅਸੀਂ ਐਂ ਦਾਸ ਤੇਰੇ ਕੋਈ ਹੋਰ ਵਿਚਾਰ ਵਿਚਾਰ ਨਹੀਓਂ
ਭਾਈਆਂ ਬਾਝ ਨ ਮਜਲਸਾਂ ਸੋਂਹਦੀਆਂ ਐਂ ਅਤੇ ਭਾਈਆਂ ਬਾਝ ਬਹਾਰ ਨਹੀਓਂ
ਭਾਈ ਮਰਨ ਤੇ ਜਾਂਦੀਆਂ ਭੱਜ ਬਾਹਾਂ ਬਿਨ ਭਾਈਆਂ ਭਰੇ ਪਰਵਾਰ ਨਹੀਓਂ
ਭਾਈ ਢਾਹੁੰਦੇ ਭਾਈ ਉਸਾਰਦੇ ਐਂ ਭਾਈਆਂ ਬਾਝ ਬੇਲੀ ਕੋਈ ਯਾਰ ਨਹੀਓਂ

**ਰਾਂਝਾ**

ਏਸ ਦੇਸ ਤੋਂ ਉਠਿਆ ਰਿਜ਼ਕ ਮੇਰਾ ਸੇ ਤੋਂ ਭਾਈਓ ਤੁਸੀ ਕੀ ਮੰਗਾਦੇਓ
ਵੰਡ ਲਈ ਐ ਬਾਪਦੀ ਮਿਲਖ ਸਾਰੀ ਤੁਸੀ ਸਾਕ ਨ ਸੇਨ ਨ ਅੰਗਾਦੇਓ
ਜੇਕਰ ਵਸ ਲੱਗੇ ਮਨਸੂਰ[੪] ਵਾਂਙੇ ਮੈਨੂੰ ਚਾਹੜ ਸੂਲੀ ਉੱਤੇ ਟੰਗਾਦੇਓ
ਸਾਡੇ ਨਿਕਲਣ ਤੋਂ ਹੋ ਖੁਸ਼ੀ ਵਿੱਚੋਂ ਗੱਲ ਕੈਂਹਦਿਆਂ ਮੂੰਹੋਂ ਨ ਸੰਗਾਦੇਓ

**ਭਰਜਾਈਆਂ**

ਸਾਡਾ ਆਖਿਆ ਮੰਨ ਤੂੰ ਰਾਂਝਿਆ ਵੇ ਅਸੀਂ ਬਾਂਦੀਆਂ ਚੇਲੀਆਂ ਮੁੱਨੀਆਂ ਐਂ
ਨਾਓਂ ਲੈਨਾ ਐਂ ਜਦੋਂ ਤੂੰ ਜਾਓਣੇ ਦਾ ਅਸੀਂ ਹੰਝੂ ਰੱਤ ਦੇ ਰੋਨੀਆਂ ਐਂ

**ਰਾਂਝਾ**

ਪਹਿਲਾਂ ਸਾੜਕੇ ਜੀਊ ਨਿਮਾਣੜੇ ਦਾ ਪਿੱਛੋਂ ਤੁਸੀਂ ਫੁਲਾਓਣ ਲਗਾਦੀਆਂ ਓ
ਭਾਈ ਸਾਕ ਸੋ ਤੁਸੀਂ ਸਭ ਵਖ ਕੀਤੇ ਤੁਸੀਂ ਸਾਕ ਕੀ ਸਾਡੀਆਂ ਲਗਾਦੀਆਂ ਓ



(੧) ਦੇਖੋ ਪੱਨਾ ੫੬ ਨੋਟ ੧ (੨) ਸਰਦਾਰਨਾਂ (੩) ਬੇਸ਼ਰਮ (੪) ਨਾਓਂ ਐ ਇਕ ਮੁਸਲਮਾਨ ਸੰਤਦਾ ਜੋ ਕੈਂਹਦਾ ਸੀ ਮੈਂ ਖ਼ੁਦਾ ਆਂ ਓਸਨੂੰ ਮੁਸਲਮਾਨਾਂ ਨੇ ਕਾਫ਼ਰ ਕਾਫ਼ਰ ਕੈਹਕੇ ਸੂਲੀ ਦਿੱਤਾ (੫) ਹਿੰਝੂ ਹੰਝੂ ਅੱਖਾਂਦਾ ਨੀਰ

ਅਸੀਂ ਕੋਝੜੇ ਰੂਪ ਕਰੂਪ ਵਾਲੇ ਤੁਸੀਂ ਜੋਬਨੇਂ ਦੀ ਨੈਂ ਵਗਦੀਆਂ ਓ
ਅਸੀਂ ਵਾਂਙੂ ਸੁਆਹ ਦੇ ਭਸਮ ਹੋਏ ਤੁਸੀਂ ਵਾਂਙੂ ਅੰਗਾਰੀਆਂ ਦਗਦੀਆਂ ਓ
ਸਾਨੂੰ ਭਾਬੀਓ ਏਹ ਪਰਤੀਤ ਹੋਇਆ ਤੁਸੀਂ ਠਗਨੀਆਂ ਈ ਸਾਰੇ ਜਗਦੀਆਂ ਓ
ਅਸੀਂ ਇਕ ਅਕੱਲੜੇ ਕੀ ਕਰਨਾ ਤੁਸੀਂ ਸੱਤ ਅਕੱਠੀਆਂ ਵਗਦੀਆਂ ਓ

ਤੀਜੀ ਝਾਕੀ  ਪਹਿਲਾ ਅੰਕ  (ਬਾਹਰ ਸਭ)
ਮਸੀਤ  (ਅੰਦਰ ਰਾਂਝਾ ਤੇ ਲੋਕ)

ਰਾਂਝਾ ਮਸੀਤ ਵਿਚ ਆਕੇ ਡੇਰਾ ਲਾਉਂਦਾ ਐ ਤੇ ਵੰਝਲੀ ਵਜਾਉਂਦਾ ਐ
ਲੋਕ ਸੁਣਨ ਨੂੰ ਕੱਠੇ ਹੁੰਦੇ ਐਂ ਉਤੋਂ ਮਸੀਤ ਦਾ ਮੁੱਲਾਂ ਆਜਾਂਦਾ ਐ

ਮੁੱਲਾਂ — ਐਥੇ ਲੁੱਚਿਆਂ ਦੀ ਨਹੀਂ ਥਾਂਓ ਕੋਈ ਜਾ ਪਰੇ ਮੁਨਾ ਤੇ ਦੂਰ ਹੋ ਇਥੇ
ਨਹੀਂ ਕਦੇ ਬੀ ਹਿੰਗ ਦੀ ਬਾਸ ਛੁਪਦੀ ਭਾਵੇਂ ਰਸਮਸੀ ਵਿਚ ਕਪੂਰ ਹੋ ਇਥੇ

ਰਾਂਝਾ — ਦਾੜ੍ਹੀ ਸ਼ੇਖ਼ ਦੀ ਕੰਮ ਸ਼ੈਤਾਨ ਵਾਲੇ ਕੇਹਾ ਗਾਲਿਆਂ ਜੁੰਡਿਆਂ ਰਾਹੀਆਂ ਨੂੰ
ਕੇਹਾ ਇਹਮਦਾ ਜਾਲ ਪਸਾਰਿਆ ਐ ਫੜੇਂ ਉਡਦੀਆਂ ਛੱਡਕੇ ਫਾਹੀਆਂ ਨੂੰ

ਮੁੱਲਾਂ — ਕੁੱਤਾ ਅਤੇ ਫ਼ਕੀਰ ਪਲੀਤ ਹੋਵੇ ਨਾਲ ਦੁੱਰਿਆਂ ਬੰਨ੍ਹ ਕੇ ਮਾਰੀਏ ਇਥੇ
ਜੇਹੜਾ ਛੱਡ ਨਮਾਜ਼ ਤੇ ਪਟੇ ਰੱਖੇ ਲਬਾਂ ਵਾਲਿਆਂ ਮਾਰ ਪਛਾੜੀਏ ਇਥੇ
ਨੀਵਾਂ ਕੱਪੜਾ ਹੋਏ ਤਾਂ ਫਾੜ ਦੇਈਏ ਲਬਾਂ ਲੰਮੀਆਂ ਹੋਏ ਤਾਂ ਸਾੜੀਏ ਇਥੇ
ਕਰੇ ਹੁੱਜਤਾਂ ਜੇ ਕੋਈ ਨਾਲ ਸਾਡੇ ਓਹਨੂੰ ਮਾਰਕੇ ਚਾ ਉਜਾੜੀਏ ਇਥੇ

ਰਾਂਝਾ — ਤੁਸੀਂ ਮੁੱਲਾਂ ਮੁਸਾਫ਼ਰਾਂ ਆਇਆਂ ਨੂੰ ਚੱਲੋ ਚੱਲ ਈ ਪਏ ਪੁਕਾਰਦੇ ਓ
ਬਾਸ ਹਲਵਿਆਂ ਦੀ ਖ਼ਬਰ ਮੁਰਦਿਆਂ ਦੀ ਨਾਲ ਦੁਆਏਂ ਦੇ ਜਾਂਦੇ ਮਾਰਦੇ ਓ

ਮੁੱਲਾਂ — ਪੋਹ ਫੁਟਣ ਤੋਂ ਅਗੋਂ ਈ ਉਠ ਜਾਏਂ ਸਿਰ ਕੱਜਕੇ ਮਸਜਦੋਂ ਨਿਕਲ ਜਾਏਂ
ਦਿਨ ਚੜ੍ਹੇ ਜੇ ਵਿੱਚ ਮਸੀਤ ਡਿੱਠਾ ਲਾਵਾਂ ਚਾਰ ਚੋਬਾਂ ਤੇਰੇ ਮਗਰ ਸਾਏਂ

## ਪਹਿਲਾ ਅੰਕ

**ਚੌਥੀ ਝਾਕੀ**  (ਬਾਹਰ ਸਭ)
**ਦਰਯਾ ਬੇੜੀ**  (ਅੰਦਰ ਰਾਂਝਾ ਲੁੱਡਨ ਸੁਬੇਲ ਤੇ ਪੂਰ)



(੧) ਮਿਲਾਓਣ (੨) ਫੜਦਾ ਐਂ ਓਹ ਪੰਛੀ ਜੇਹੜੇ ਉਡਦੇ ਐਂ ਤੇ ਛੱਡਦਾ ਐਂ ਓਹ ਜੇਹੜੇ ਫਸੇ ਹੋਏ ਐਂ ਏਹ ਤੇਰੀ ਮੂਰਖ ਮੱਤ ਐ (੩) ਕੋਰੜਿਆਂ ਨਾਲ ਕਾਂ ਜਿਸ ਕੋਰੜੇ ਨਾਲ ਕਾਜ਼ੀ ਸ਼ਰਾਹ ਦੇ ਉਲਟ ਚੱਲਣ ਵਾਲੇ ਨੂੰ ਬੰਨ੍ਹ ਕੇ ਮਾਰਦੇ ਐਂ ਓਸਨੂੰ ਦੁੱਰਾ ਕੈਂਹਦੇ ਐਂ (੪) ਓਹ ਜੀਹਦੀਆਂ ਮੁੱਛਾਂ ਨੱਕ ਦੇ ਹੇਠ ਲੰਮੀਆਂ ਹੋਣ (੫) ਮੁਸਲਮਾਨਾਂ ਦੇ ਦੀਨ ਵਿੱਚ ਗਿੱਟਿਆਂ ਤੋਂ ਹੇਠਾਂ ਲਮਕਦਾ ਕੱਪੜਾ ਰੱਖਣਾ ਮਨਾਂ ਐ (੬) ਉਜਾੜੇ (੭) ਜਦ ਕੋਈ ਮੁਸਲਮਾਨਾਂ ਵਿਚ ਮਰਦਾ ਐ ਤਾਂ ਹਲਵਾ ਕੜਾਹ ਵੰਡਿਆ ਜਾਂਦਾ ਐ ਤੇ ਮੁੱਲਾਂ ਨੂੰ ਬਹੁਤ ਸਾਰਾ ਹਿੱਸਾ ਮਿਲਦਾ ਐ ਐਸੇ ਕਰਕੇ ਜਦ ਮੁੱਲਾਂ ਨੂੰ ਖਬਰ ਮੁਰਦਿਆਂ ਦੀ ਮਿਲਦੀ ਐ ਉਨ੍ਹਾਂ ਨੂੰ ਕੜਾਹ ਦੀ ਮੁਸ਼ਕ ਆਉਣ ਲਗ ਜਾਂਦੀ ਐ ਐਸ ਲਈ ਓਹ ਦੁਆ ਕਰਦੇ ਐਂ ਕੇ ਕੋਈ ਛੇਤੀ ਮਰੇ ਕੇ ਸਾਨੂੰ ਹਲਵਾ ਲੱਭੇ (੮) ਹੱਟਾ ਕੱਟਾ ਮੋਟਾ ਤਾਜ਼ਾ

**ਰਾਂਝਾ**

ਮੈਂ ਫ਼ਕੀਰ ਆਂ ਪਾਰ ਲੈਆ ਬਾਬਾ ਮੈਨੂੰ ਛਾਤੂ ਲੈ ਰੱਬ[1] ਦੇ ਵਾਸਤੇ ਜੀ
ਹੱਥ ਜੋੜਕੇ ਮਿੰਤਾ ਆਂ ਕਰਦਾ ਤਰਲੇ ਕਰਾਂ ਮੈਂ ਸੂਬ[2] ਦੇ ਵਾਸਤੇ ਜੀ

**ਲੁੱਡਣ[3]**

ਅਸੀਂ ਰਬ ਕੀ ਜਾਣਦੇ ਸੁਣੀ ਜੱਟਾ ਬੇੜਾ ਠੇਹਲਦੇ ਲੱਭ[4] ਦੇ ਵਾਸਤੇ ਜੀ
ਅਸਾਂ ਰਿਜ਼ਕ ਕਮਾਉਣਾ ਨਾਲ ਹੀਲੇ ਬੇੜੀ ਖਿੱਚਦੇ ਸਭਦੇ ਵਾਸਤੇ ਜੀ
ਪੈਸਾ ਖੋਲਕੇ ਧਰੇਂ ਜੇ ਹੱਥ ਮੇਰੇ ਗੇਣੀ ਚੱਕ ਕੇ ਪਾਰ ਉਤਾਰਨਾ ਆਂ
ਅਤੇ ਫੇਕਿਆ ਮੁਖਤ ਜੇ ਛੱਨ ਖਾਏਂ ਚੱਕ ਬੇੜੀਉਂ ਜ਼ਿਮੀਂ ਤੇ ਮਾਰਨਾਂ ਆਂ

ਤੁਲ੍ਹਾ ਬਣਾਕੇ ਨਦੀ ਵਿੱਚ ਰਾਂਝਾ ਪੈਰ ਪਾਉਂਦਾ ਐ ॥

**ਲੋਕ**

ਤੂੰ ਕਾਹਨੂੰ ਬਣਾਕੇ ਤੁਲ੍ਹਾ ਤਿਆਰ ਹੋਇਆ ਵਿਚ ਨਦੀ ਦੇ ਜਾਇਕੇ ਪੈਰ ਪਾਏ
ਆ ਟਲਜਾ ਮੂਰਖਾ ਡੁੱਬਨਾ ਐਂ ਜਿੰਦ ਵੇਖ ਸ਼ੂਕਾਰਿਂਦੀ ਲੈਹਰ ਜਾਏ

**ਰਾਂਝਾ**

ਮੂੰਹੋਂ ਸੱਜਣੋ ਦੁਖੀਏ ਦਾ ਭਲਾ ਮਰਨਾ ਸੁਖੀ ਕੋਣ ਜੋ ਛੱਡਕੇ ਸ਼ੈਹਰ ਜਾਏ
ਹੀਲੇ ਰਿਜ਼ਕ ਬਹਾਨੜੇ ਮੌਤ ਹੁੰਦੀ ਘਰ ਬੈਠਿਆਂ ਕੋਈ[6] ਨ ਖੈਰ ਪਾਏ

**ਲੋਕ**

ਸਈਂ ਵੇਸ੍ਵੀ ਸ਼ੂਕਾਉਂਦਾ ਅੰਤ ਨਹੀਉਂ ਡੁੱਬ ਮਰੇਂਗਾ ਠਿਲ ਨ ਸੱਜਣਾ ਇਥੇ
ਚਾਰੂ ਮੰਗਿਆਂ ਤੇ ਤੈਨੂੰ ਠੇਹਲਨੇਂਆਂ ਕੋਈ ਜਾਨ ਤੂੰ ਡਿਲ ਨ ਸੱਜਣਾ ਇਥੇ
ਸਾਡੀ ਸੁਰਤ ਤੇ ਮੱਤ ਤੂੰ ਖੋਹ ਲੀਤੀ ਮਿੱਠੀ ਗੱਲ ਕੋਈ ਕਰ ਸੱਜਣਾ ਇਥੇ
ਅੱਖਾਂ ਸਾਡੀਆਂ ਦੇ ਵਿਚ ਵਾਂਗ ਧੀਰੀ ਡੇਰਾ ਲਾ ਬਹੋ ਹੱਲ ਨ ਸੱਜਣਾ ਇਥੇ

## ਲੋਕ ਰਾਂਝੇ ਨੂੰ ਲੈ ਜਾਕੇ ਚੱਕ ਹੀਰ ਦੇ ਪਲੰਘ ਤੇ ਬੇੜੀ ਵਿੱਚ ਬਠਾਲਦੇ ਐਂ

**ਰਾਂਝਾ**

ਯਾਰੋ ਪਲੰਘ ਕੇਹਾ ਸਾਨੂੰ ਦੱਸ ਐਥੇ

**ਇਕ ਜੁਆਨ**

ਤੈਨੂੰ ਸਾਰਾ ਹੀ ਹਾਲ ਸੁਣਾਉਨੇਂ ਆਂ ਏਹ ਪਲੰਘ ਐ ਹੀਰ ਜਟੇਟੜੀ ਦਾ
ਬਾਦਸ਼ਾਹ ਸਿਆਲਾਂ ਦੇ ਤ੍ਰਿੰਜਣਾਂ ਦੀ ਮਹਿਰ ਚੋਚਕ ਖਾਨ ਦੀ ਬੇਟੜੀ ਦਾ
ਅਸੀਂ ਜੱਟ ਝਨਾਉ ਤੇ ਘਾਟ ਪੱਤਨ ਸਭ ਤੇ ਹੁਕਮ ਐ ਏਸ ਮਲੇਟੜੀ ਦਾ
ਮੀਆਂ ਉਸਨੂੰ ਜਗ ਸਭ ਜਾਣਦਾ ਐ ਨਾਗ ਹੀਰ ਐ ਮੁਸ਼ਕ ਲਪੇਟੜੀ ਦਾ

**ਦੂਜਾ ਜੁਆਨ**

ਉਸਦੇ ਤੇ ਹੀਰਦੀ ਕੀ ਮੈਂ ਕਰਾਂ ਖਜਾਰੇ ਰੂਪ ਚਮਕਦਾ ਚੰਦ ਇਕ ਜਾਪਦਾ ਐ
ਖੂਨੀਂ ਚੂੰਡੀਆਂ ਰਾਤ ਐ ਚੰਦ ਦੁਆਲੇ ਜਗ ਓਹਦਾ ਹੀ ਗੀਤ ਅਲਾਪਦਾ ਐ



(੧) ਕਬਦੇ ਨਾਉਂਦਾ ਮੁਖਤ ਮੰਗੀ (੨) ਸੂਤਾਬੀ ਜਲਦੀ ਛੇਤੀ (੩) ਮਲਾਹ ਦਾ ਨਾਂਉ (੪) ਲਾਲਚ ਮਾਇਆ ਦੇ ਲਾਲਚ ਵਿੱਚ ਕਰਦੇ ਕਈ ਨੇ (੬) ਪਾਣੀ ਵਿਚ ਤਰਨ ਲਈ ਪੈਰ ਨ ਪਾ (੭) ਪੁਤਲੀ (੮) ਮਲਾਹ (੯) ਸਜਾਲਾਂ ਦੀ ਲੜਕੀ (੧੦) ਲਪੇਟੀ ਹੋਈ (੧੧) ਤਾਰੀਫ਼ (੧੨) ਮਾਲੂਮ ਹੁੰਦਾ ਐ ਪਰਤੀਤ ਹੁੰਦਾ ਐ

ਮਿਰਗ ਨੈਂਨ ਐਂ ਵਾਂਙੂ ਮੌਮੋਲੜੇ ਦੇ ਗੱਲ੍ਹਾਂ ਟੈਹਕੀਆਂ ਫੁੱਲ ਗੁਲਾਬਦਾ ਐ
ਸੁਰਮਾਂ ਨੈਣਾਂ ਦੀ ਧਾਰ ਵਿਚ ਫਬ ਰੇਹਾ ਚੜ੍ਹਿਆ ਸਿੰਧ ਤੇ ਕਟਕ ਪੰਜਾਬਦਾ ਐ
ਖੜ੍ਹੀ ਤ੍ਰਿੰਜਣਾਂ ਦੇ ਵਿਚ ਲਟਕਦੀ ਐ ਹਾਥੀ ਮਸਤ ਇਕ ਫਿਰੇ ਨਵਾਬਦਾ ਐ
ਜੇਹੜੇ ਵੇਖਣੇ ਦੇ ਰੀਝਵਾਨ ਓਹਦੇ ਬੜਾ ਵਾਇਦਾ ਤਿਨ੍ਹਾਂ ਦੇ ਬਾਬਦਾ ਐ

**ਤੀਜਾ ਜੁਆਨ** ਦੰਦ ਚੰਬੇ ਦੀ ਲੜ੍ਹੀ ਕੇ ਹੰਸ ਮੋਤੀ ਦਾਣੂ ਨਿਕਲੇ ਰੂਪ ਅਨਾਰ ਵਿਚੋਂ
ਗਰਦਨ ਕੂੰਜਦੀ ਉਂਗਲਾਂ ਰਵ੍ਹਾਂ ਫਲੀਆਂ ਹੱਥ ਕੂਲੜੇ ਪੱਤ ਚਨਾਰ ਵਿਚੋਂ
ਬਾਹਾਂ ਬੇਲਣੇ ਵੇਲੀਆਂ ਗੁੰਨ੍ਹ ਮੱਖਣ ਛਾਤੀ ਸੰਗ ਮਰਮਰ ਗੰਗ ਧਾਰ ਵਿਚੋਂ
ਛਾਤੀ ਠਾਠਦੀ ਉਭਰੇ ਪੱਟ ਖੇਨੂ ਸੇਓ ਬਲਖ ਦੇ ਚੁਗੇ ਬਹਾਰ ਵਿਚੋਂ
ਸ਼ਾਹ ਪਰੀਦੀ ਲਟਕ ਪੇਜ ਫੁੱਲ ਗਾਹੜੀ ਗੁੱਝੀ ਰਹੇ ਨ ਹੀਰ ਹਜ਼ਾਰ ਵਿਚੋਂ
ਲੰਕ ਬਾਗ਼ਦੀ ਪਰੀ ਕੇ ਇੰਦਰਾਣੀ ਜਿਵੇਂ ਨਿਕਲੇ ਚੰਦ ਪਰਵਾਰ ਵਿਚੋਂ

**ਚੌਥਾ ਜੁਆਨ** ਕੁਦਰਤੀ ਸੋਹਣੀ ਹਿੱਕ ਦੇ ਨਾਲ ਛੱਬੇ ਸੂਰਤ ਰਹੀ ਨ ਜ਼ਿਮੀਂ ਅਸਮਾਨ ਦੀ ਐ
ਓਹਦੇ ਨੱਕ ਬੁਲਾਕ ਇਕ ਧਰੂ ਤਾਰਾ ਜੋਬਨ ਵਿੰਨ੍ਹਣੀ ਛੁਰੀ ਗੁਮਾਨ ਦੀ ਐ

**ਪੰਜਵਾਂ ਜੁਆਨ** ਓਹਦੇ ਨਾਲ ਸਹੇਲੀਆਂ ਸੱਠ ਖੇਲਣ ਓਹ ਸਾਰੀਆਂ ਈ ਸੋਹਣੇ ਸਾਰੀਆਂ ਜੀ
ਨੈਨ ਸੁਰਬਤੀ ਕਾਤੀਆਂ ਸਾਣ ਚੜ੍ਹੀਆਂ ਵਿਚ ਕਜਲੇ ਦੀਆਂ ਸੋਹਨ ਧਾਰੀਆਂ ਜੀ
ਨਿਗਾਹ ਟੇਢੜੀ ਨਾਲ ਓਹ ਫੱਟ ਸੁੱਟਨ ਲਹੂ ਪੀਂਦੀਆਂ ਪ੍ਰੇਮ ਪਜਾਰੀਆਂ ਜੀ
ਪੈਂਢੀ ਪੈਂਦੇ ਐਂ ਜ਼ਿਮੀਂ ਅਸਮਾਨ ਜਾਂਦੇ ਸੁਣਕੇ ਝਾਂਜਰਾਂ ਦੀਆਂ ਸ਼ੁੰਕਾਰੀਆਂ ਜੀ

**ਛੇਵਾਂ ਜੁਆਨ** ਲਾਡਾਂ ਨਾਲ ਓਹ ਲਟਕਦੀ ਚਾਲ ਚੱਲਨ ਨਾਲ ਚਾਵੜਾਂ ਛੈਲ ਛਬੀਲੀਆਂ ਐਂ
ਲਟਾਂ ਕਾਲੀਆਂ ਨਾਗਾਂ ਮੁਖੜੇ ਤੇ ਕਿਸੇ ਮੰਤਰੀ ਮੰਤਰਾਂ ਕੀਲੀਆਂ ਐਂ
ਪੰਜ ਤੇਲੀਆਂ ਭਿੰਨੀਆਂ ਰੰਗ ਭੁਰੀਆਂ ਰੰਗ ਲਾਲ ਤੇ ਸਾਵੀਆਂ ਪੀਲੀਆਂ ਐਂ
ਸੁਰਮਾਂ ਕੱਜਲਾ ਕਟਕ ਕੰਧਾਰਦਾ ਐ ਗੱਲ ਬਾਤ ਦੇ ਵਿਚ ਰਸੀਲੀਆਂ ਐਂ

**ਪਲੰਗ ਤੇ ਰਾਂਝਾ ਸੌਂ ਜਾਂਦਾ ਐ ਹੀਰ ਤੇ ਸਹੇਲੀਆਂ ਏਹ ਸੁਣਕੇ ਕਿ ਕਿਸੇ ਜੱਟ ਨੇਂ ਹੀਰਦੀ ਸੇਜਦਾ ਨਾਸ ਕੀਤਾ ਐ ਕ੍ਰੋਧ ਨਾਲ ਛਮਕਾਂ ਹੱਥ ਫੜਕੇ ਆਉਂਦੀਆਂ ਐਂ**

(ਅੰਦਰ ਹੀਰ ਤੇ ਸਹੇਲੀਆਂ)

**ਹੀਰ** ਦਸ ਲੁੱਡਨਾਂ ਕਾਲਿਆ ਕੁੱਢਨਾਂ ਵੇ ਸਾਡੇ ਪਲੰਗ ਨੂੰ ਕਿਸ ਖਰਾਬ ਕੀਤਾ
ਤੇਰੇ ਨਾਲ ਓਹ ਕਰਾਂ ਸਭ ਜਗ ਜਾਣੇ ਜੇਹਾ ਪਲੰਗ ਦਾ ਤੂੰ ਬੁਰਾ ਬਾਬ ਕੀਤਾ
ਸਈਆਂ ਲੁੱਡਨ ਘੁਬੇਲ ਨੂੰ ਫੜ ਮੁਸ਼ਕਾਂ ਬੰਨ੍ਹ ਲਹੂ ਲੁਹਾਨ ਕਰਦੀਆਂ ਐਂ

**ਲੁੱਡਨ** ਡਾਢੀ ਕੀਤੀ ਐ ਤੂੰ ਸਾਡੇ ਨਾਲ ਹੀਰੇ ਤੇਰੀ ਮਾਰਨੇਂ ਅਸੀਂ ਹੈਰਾਨ ਕੀਤੇ
ਕੁੜੀਏ ਮਾਰ ਨ ਅਸਾਂ ਬੇਦੋਸਿਆਂ ਨੂੰ ਕੋਈ ਅਸਾਂ ਨ ਏਹ ਮੇਹਮਾਨ ਕੀਤੇ
ਬੇੜ੍ਹੀ ਨਹੀਂ ਏਹ ਮੱਜਦੀ ਘੜੀ ਬੈਠਕ ਜੇਹੜਾ ਆਉਂਦਾ ਸਭ ਬਹਾਉਂਦਾ ਐ
ਛੋਟਾ ਵੱਡਾ ਅਮੀਰ ਫਕੀਰ ਬੈਠੇ ਕੌਣ ਪੁੱਛਦਾ ਐ ਕੇਹੜੇ ਥਾਉਂਦਾ ਐ

(੧) ਖਿੜੀਆਂ ਹੋਈਆਂ (੨) ਫੌਜ ਲੁਟੇਰਿਆਂ ਦੀ ਟੋਲੀ (੩) ਕਸ਼ਟ ਦੁਖ ਬਿਪਤਾ (੪) ਖੁਰਦੇ (੫) ਚੰਦ ਦੇ ਚੌਗਿਰਦੇ ਘੇਰਾ (੬) ਛੁਰੀਆਂ (੭) ਲਾਲ (੮) ਰੋਕ ਲਈਆਂ ਮੋਹ ਲਈਆਂ (੯) ਮੰਤਰੀ ਮੰਤਰਾਂ ਦੇ ਨਾਲ ਕੀਲ ਛੋਕਰੇ ਸੱਪਾਂ ਨੂੰ ਮੋਹ ਲੈਂਦੇ ਐ ਤਦੇਂ ਸੱਪ ਵੱਸ ਹੋ ਜਾਂਦੇ ਐਂ (੯) ਐਹੋ ਜਹੀਆਂ ਹੇਲੀਆਂ ਕਿ ਤੇਲ ਵਿਚ ਪੰਜੇ ਤੇਲੇ ਐਂ (੧੦) ਚੁੰਨੀਆਂ (੧੧) ਹਰੇ ਰੰਗ ਦੀਆਂ ਤੇ ਰੰਗੀਆਂ (੧੨) ਖੇਲਨੀ ਇਕ ਲੱਕੜੀ ਜਿਸਦੇ ਨਾਲ ਬੁੱਠ ਲੈ ਕੇ ਤੇ ਅੱਗ ਫੋਲਦੇ ਐਂ ਤੇ ਐਸ ਲਈ ਓਹਦਾ ਮੂੰਹ ਝੁਲਸਿਆ ਰੈਂਹਦਾ ਐ (੧੩) ਸੜੀ ਬੁਰੀ (੧੪) ਜਨੇਤ ਬਰਾਤ

ਜਿਵੇਂ ਦੀਪਕ[1] ਤੇ ਡਿਗਨ ਪਤੰਗ ਧੜ ਧੜ ਨੈਂ ਲੈਂਪ ਮੁਹਾਇਨ[2] ਆਉਂਦਾ ਐ
ਮਾਨੋਂ ਖਿਜ਼ਰ ਦਾ ਬਾਲਕਾ[3] ਆਦੂ ਲੱਥਾ[4] ਜਣਾ ਖਣਾ ਸ਼ਰੀਨੀਂਆਂ[5] ਲਜਾਉਂਦਾ ਐ
ਸੋਹਣਾ ਪਲੰਗ ਬੇੜੀ ਵਿਚ ਵਿੱਛਿਆ ਸੀ ਉੱਤੇ ਰਾਂਝੇ ਬਹਿਣ ਦਾ ਰਾਸ ਕੀਤਾ
ਬੇੜੀ ਵਿੱਚ ਵਜਾਇਕੇ ਵੰਝਲੀ ਨੂੰ ਕਠ ਲੋਕਾਂ ਦਾ ਅਪਣੇ ਪਾਸ ਕੀਤਾ
ਦੁਆਲੇ ਲੋਕ ਬੈਠੇ ਰਾਂਝਾ ਗਾਉਂਦਾ ਸੀ ਸਭ ਕਿਸੇ ਦਾ ਜੀਉ ਉਦਾਸ ਕੀਤਾ
ਕੁਲਾ ਨੁਚਦੀਆਂ ਕੁਾਰੀਆਂ ਵੇਖ ਸੋਹਣੇ ਰਾਂਝੇ ਕੁਆਰੀ ਦੀ ਸੇਜ ਦਾ ਨਾਸ ਕੀਤਾ
ਇਕ ਮੱਦਦੇ ਨਾਲ ਏਹ ਜਿੰਦ ਲੈਂਦਾ ਪੈਂਛੀ ਡੇਗਦਾ ਮਿਰਗ ਫਸਾਉਂਦਾ ਐ
ਠਗ ਸੁਨੇ ਧਨੇਸਰੋਂ ਆਉਂਦੇ ਸੀ ਪਰਤੱਖ ਏਹ ਠਗ ਸੁਨਾਉਂਦਾ ਐ
ਓਹਦੇ ਬੋਲਿਆਂ ਮੁੱਖ ਤੋਂ ਫੁੱਲ ਕਿਰਦੇ ਲੱਖ ਲੱਖ ਦੀ ਸੱਟ ਓਹ ਲਾਉਂਦਾ ਐ
ਮੈਂ ਤਾਂ ਆਖਿਆ ਬਲਾ ਏਹ ਕੁਆਰੀਆਂ ਐਂ ਸੋਹਣਾ ਵੇਖ ਹੂਰੇਂ ਕੀ ਆਉਂਦਾ ਐ

ਹੀਰ

ਜੁਆਨੀ ਕਮਲੀ ਰਜ ਐ ਚੂਚਕੇ ਦਾ ਮੁਣ ਕਿਸੇ ਦੀ ਨਹੀਂ ਪਰਵਾਹ ਮੈਨੂੰ
ਨਾਢੂ ਸ਼ਾਹ ਦਾ ਪੁੱਤ ਕਿ ਸ਼ੇਰ ਹਾਥੀ ਪਾਸ ਢੁੱਕਿਆਂ ਲਏਗਾ ਢਾਹ ਮੈਨੂੰ

### ਹੀਰ ਰਾਂਝੇ ਨੂੰ ਜਗਾਉਂਦੀ ਐ

ਉੱਠੀਂ ਸੁੱਤਿਆ ਸੇਜ ਅਸਾਡੜੀ ਤੇ ਲਮਾਂ ਸੁਸਰੀ ਵਾਂਗ ਕਣੂ ਪਿਆ ਐਂਵੇਂ
ਰਾਤ ਕਿਤੇ ਉਨੀਂਦੜਾ ਕੱਟਿਆ ਐ ਐਡੀ ਨੀਂਦ ਵਾਲਾ ਰੁੜ੍ਹ ਗਿਆ ਐਂਵੇਂ
ਸੁੰਨੀ ਵੇਖ ਨਖਸਮੜੀ ਸੇਜ ਮੇਰੀ ਕੋਈ ਆਹਲਕੀ ਆਣ ਢੈ ਪਿਆ ਐਂਵੇਂ
ਇਕੇ ਤਾਪ ਚੜ੍ਹਿਆ ਜਿੰਨ ਭੂਤ ਲੱਗਾ ਇਕੇ ਫੈਣ ਕਿਸੇ ਬੁਧ ਲਿਆ ਐਂਵੇਂ
ਰਾਂਝਾ ਜਾਗਦਾ ਐ ਜਿਹਦਾ ਰੂਪ ਵੇਖ ਕੇ ਹੀਰ ਦੀਆਂ ਅੱਖਾਂ
ਉਘੜਦੀਆਂ ਐਂ ਸੁਰਤ ਮਾਰੀ ਜਾਂਦੀ ਐ ਪ੍ਰੇਮ ਆਣ ਸੁਦ੍ਵਰ ਹੁੰਦਾ ਐ
ਤੇ ਓਹ ਜੋਬਨ ਦਾ ਜ਼ੋਰ ਛਡਦੀ ਐ

ਰਾਂਝਾ

ਸੁਣ ਨਢੀਏ ਏਹ ਜਹਾਨ ਸੁਫਨਾ ਮਰ ਜਾਉਣਾ ਐ ਮਤਵਾਲੀਏ ਨੀਂ
ਤੇਰੇ ਪਲੰਗ ਦਾ ਰੰਗ ਨ ਰੂਪ ਘਟਿਆ ਆਹਲੇ ਪਲੰਗ ਤੂੰ ਮਾਂ ਭੁਕ੍ਹਾਲੀਏ ਨੀਂ
ਅਸੀਂ ਰਬ ਦਾ ਆਸਰਾ ਰੱਖਿਆ ਐ ਉੱਠ ਜਾਉਣਾ ਐ ਨੈਣਾਂ ਵਾਲੀਏ ਨੀਂ
ਪਰਦੇਸੀਆਂ ਤੇ ਆਪੂ ਦੈਰਜਾ ਕਰੀਏ ਦੇ ਧੀਰਜ ਨਾਲ ਸੁਆਲੀਏ ਨੀਂ
ਮਾਨ ਮੱਤੀਏ ਰੂਪ ਗੁਮਾਨ ਭਰੀਏ ਅਠ ਖੇਲੀਏ ਰੰਗ ਰੰਗੀਲੀਏ ਨੀਂ
ਆਸਕ ਭੌਰ ਫਕੀਰ ਤੇ ਨਾਗ ਕਾਲੇ ਬਾਝ ਮੰਤਰਾਂ ਮੂਲ ਨ ਕੀਲੀਏ ਨੀਂ
ਅਸੀਂ ਬੁਆਨੂੰ ਐਂ ਵੇਖਕੇ ਮਸ੍ਤ ਹੋਏ ਸਾਡੇ ਸੰਗ ਦੇ ਨਾਲ ਸੰਗੀਲੀਏ ਨੀਂ
ਏਹ ਜੋਬਨਾ ਠਗ ਬਜ਼ਾਰ ਦਾ ਐ ਚੈਂਚਲ ਹਾਰੀਏ ਛੈਲ ਛਬੀਲੀਏ ਨੀਂ

ਹੀਰ

ਘੋਲ ਘੋਲ ਘੱਤੀ ਤੇਰੀ ਗੱਲ ਉੱਤੋਂ ਬੇਲੀ ਦੱਸ ਖਾਂ ਕਿਧਰੋਂ ਆਉਣਾ ਐਂ
ਕਿਸੇ ਮਾਨ ਮੱਤੀ ਘਰੋਂ ਕੱਢ ਦਿੱਤਾ ਜਿਸ ਵਾਸਤੇ ਫੇਰੀਆਂ ਪਾਉਣਾ ਐਂ

(੧) ਚਰਾਗ਼ ਲੈਂਪ ਦੀਵਾ (੨) ਆਦਮੀਆਂ ਦਾ ਝੁੰਡ (੩) ਚੇਲਾ (੪) ਆ ਉਤਰਿਆ (੫) ਜਦੋਂ ਕੋਈ ਪੀਰ ਔਲੀਆ ਆਉਂਦਾ ਐ ਤਾਂ ਲੋਕ ਸ਼ਰੀਨੀਆਂ ਚੜ੍ਹਾਉਂਦੇ ਐਂ (੬) ਰੀਤ (੭) ਥਾਨੇਸਰ ਇਕ ਸ਼ੈਹਰ ਐ ਜੋ ਹਰਦੋਆਰ ਦੇ ਪਾਸ ਐ (੮) ਬਿਨਾਂ ਮਾਲਕ ਦੇ (੯) ਆਲਸੀ ਕੁਰੱਟਾ (੧੦) ਸੁਲਾਈਏ (੧੧) ਮਾਨ ਦੇ ਵਿੱਚ ਮਸ੍ਤ ਹੋਈ ਹੋਈ ਗੁਮਾਨ ਲੱਦੀ ਹੰਕਾਰ ਦੀ ਭਰੀ ਹੋਈ (੧੨) ਰੂਪ ਦੇ ਹੰਕਾਰ ਵਿਚ ਭਰੀ ਹੋਈ (੧੩) ਸਾਡੀ ਸ਼ਰਮ ਦੇ ਨਾਲ ਸ਼ਰਮਾਕਲ ਸਾਡੇ ਜਹੇ ਸ਼ਰਮਾਕਲਾਂ ਨਾਲ ਸ਼ਰਮਾਕਲੇ (੧੪) ਸਦਕੇ ਗਈ ਵਾਰੀ ਗਈ ਵਾਰ ਸੱਟੀ (੧੫) ਫਕੀਰ ਬਣਿਆਂ ਫਿਰਦਾ ਐਂ ਫਕੀਰਾਂ

ਨੈਂਨ ਮਸਤ ਤੇ ਬੋਲਣਾ ਮੁੱਖੋਂ ਤੇਰਾ ਗੱਲਾਂ ਮਿੱਠੀਆਂ ਨਾਲ ਹਸਾਵਿਨਾਂ ਐਂ
ਕੀ ਨਾਉਂ ਤੇ ਜਾਤਦਾ ਕੌਣ ਹੁੰਦਾ ਤੇ ਕੈਂਹਦੜਾ ਪੁੱਤ ਸਦਾਵਿਨਾਂ ਐਂ

ਰਾਂਝਾ

ਰਾਂਝਾ ਜਾਤਦਾ ਜੱਟ ਆਂ ਨੱਢੀਏ ਨੀਂ ਦਿਲੋਂ ਅਪਣਿਓਂ ਨਾਉਂ ਨ ਮੇਸ ਮੇਰਾ
ਮੌਜੂ ਚੌਧਰੀ ਦਾ ਪੁੱਤ ਲਾਡਲਾ ਮੈਂ ਅਤੇ ਤਖ਼ਤ ਹਜ਼ਾਰਾ ਐ ਦੇਸ ਮੇਰਾ
ਬਾਪ ਕਰੇ ਪਿਆਰ ਤੇ ਵੈਰ ਭਾਈ ਡਰ ਬਾਪ ਦੇ ਤੋਂ ਪਏ ਸੰਗਦੇ ਸੇ
ਗੁੱਝੇ ਮੇਹਣੇ ਮਾਰਕੇ ਸੱਪ ਵਾਂਗੂੰ ਮੇਰੇ ਕਾਲਜੇ ਨੂੰ ਪਏ ਡੰਗਦੇ ਸੇ
ਕੋਈ ਗੱਲ ਕਰ ਬਹਾਂ ਜੇ ਵਿੱਚ ਭਾਈਆਂ ਮੇਰੀ ਗੱਲ ਨੂੰ ਪਏ ਉਲੰਘਦੇ ਸੇ
ਕੋਈ ਦੱਸ ਨ ਚੱਲਦਾ ਕੱਢ ਛੱਡਣ ਦਿੰਦੇ ਮੇਹਣੇ ਰੰਗ ਬਰੰਗਦੇ ਸੇ
ਭਾਵੀ ਰਬ ਦੀ ਨਾਲ ਸਾਡਾ ਬਾਪ ਮੋਇਆ ਸਾਡੇ ਨਾਲ ਸਭ ਭਾਈ ਕਰੇੜਦੇ ਸੇ
ਨਿਤ ਸੱਜਰੇ ਘਾਓ ਕਲੇਜੜੇ ਦੇ ਗੱਲਾਂ ਤਿੱਖੀਆਂ ਨਾਲ ਉਚੇੜਦੇ ਸੇ
ਭਾਈ ਭਾਬੀਆਂ ਵੈਰ ਦੀਆਂ ਕਰਨ ਗੱਲਾਂ ਏਹੋ ਮੈਂਜਦਾ ਨਿੱਤ ਨਬੇੜਦੇ ਸੇ
ਖਾਏਂ ਰੱਜਕੇ ਘੂਰਦਾ ਫਿਰੇਂ ਰੰਨਾਂ ਕੱਢੂ ਵਿਕਤਾਂ ਓਹ ਮੈਨੂੰ ਛੇੜਦੇ ਸੇ
ਭੋਂਸ ਜਗਾਤੇ ਸੁਆਰਥ ਐ ਬਹੁਤ ਪਜਾਰਾ ਹੋਰ ਸਾਕ ਨ ਸੈਨ ਸਹੇੜਦੇ ਸੇ
ਤਾਂ ਏਸ ਜਹਾਨ ਤੇ ਬਹੁਤ ਮਿੱਠਾ ਆਪੋ ਆਪਣੀ ਜੋਗਾਂ ਨੂੰ ਗੇੜਦੇ ਸੇ
ਕੱਢਾਂ ਮਾਰ ਸ਼ਰੀਕ ਮਖੌਲ ਕਰਦੇ ਮੇਰੇ ਕਾਰਦੀ ਭਾਈਆਂ ਬਣਾ ਦਿੱਤੀ
ਆਖਨ ਸਿੱਧਾ ਐ ਕਰਨਾਂ ਉਠੱਕਣੇ ਨੂੰ ਕੌੜੀ ਨਿੱਤ ਤੋਂ ਨਿਤ ਸੁਦਾ ਡਿੱਠੀ
ਭਾਈਆਂ ਆਪਸ ਵਿੱਚ ਮਤਾ ਕਰਕੇ ਮਗਰ ਮੇਰੇ [੪] ਫੱਕੜੀ ਲਾ ਦਿੱਤੀ
ਹੀਰੇ ਇੰਦਰੀਆਂ ਦੇ ਜੇਹੜਾ ਕਹੇ ਲੱਗਾ ਓਹਨੇਂ ਬਿਰਥਾ ਉਮਰ ਗੋਆ ਦਿੱਤੀ
ਮਾਇਆ ਬਾਝ ਨ ਕੋਈ ਐ ਜਾਰ ਬੇਲੀ ਮਾਇਆ ਬਾਝ ਨ ਪਿੰਡ ਸਰਾਂ ਹੀਰੇ
ਮਾਇਆ ਦੇਸ ਛੁਪਾਉਂਦੀ ਵੇਲੀਆਂ ਦੇ ਮਾਇਆ ਲਾਜ ਰੱਖੇ ਸਭ ਥਾਂ ਹੀਰੇ
ਮਾਇਆ ਵਾਲਿਆਂ ਦਾ ਮਾਨ ਕਰੇ ਲੋਕੀ ਮਾਇਆ ਬਾਝ ਨ ਕੁੰਨ ਬੁਰਾ ਹੀਰੇ
ਮਾਇਆ ਬਾਝ ਦੁੱਖਨ ਸੁਰਤ ਮੱਤ ਸਾਰੇ ਮਾਇਆ ਡੰਨ ਤੋਂ ਲਏ ਬਚਾ ਹੀਰੇ
ਮਾਓਂ ਬਾਪ ਦੇ ਨਾਲ ਖ਼ੁਸ਼ੀ ਗਈ ਮੇਰੀ ਰੱਲ ਭਾਈਆਂ ਦੇ ਵਿਚ ਖ਼ੁਆਰ ਹੋਇਆ
ਹੁਣ ਪੈਰਾਏ ਵੇਸ਼ਟੇ ਗਾਲੀਂ ਸਾਰੇ ਦੁਖ ਦਰਦ ਦੇ ਨਾਲ ਅਵਾਜ਼ਾਰ ਹੋਇਆ
ਅੰਨ ਪਾਣੀ ਹਜ਼ਾਰੇ ਦਾ ਸੌਂਹ ਕਰਕੇ ਮੂੰਹ ਸ੍ਹੈਰ ਵੱਲ ਅਸੀਂ ਭੌਆਇਆ ਜੀ
ਭੁਖ ਨੰਗ ਨੂੰ ਸਹਾਰਕੇ ਪੰਧ ਕਰਕੇ ਰਾਤੀਂ ਵਿਚ ਮਸੀਤ ਦੇ ਆਇਆ ਜੀ
ਬੇੜੇ ਚਿਰਾਂ ਪਿੱਛੋਂ ਪੰਡ ਸੁਗਾਤਿਆਂ ਦੀ ਮੁੱਲਾਂ ਉੱਥੇ ਮਸੀਤ ਦਾ ਆਇਆ ਜੀ
ਹੀਰੇ ਰਬ ਐ ਬੇਪਰਵਾਹ ਡਾਢਾ ਜਿਸ ਨਿਆਣਿਆਂ ਨੂੰ ਵਖਤ ਪਾਇਆ ਜੀ
ਬੀਤੀ ਰੈਣ ਸਾਰੀ ਨਾਲੇ ਪੈਹ ਫੁੱਟੀ ਜਦੋਂ ਲਾਲੀਆਂ ਆਣ ਚਿਲਕਨੀਆਂ ਐਂ
ਚਿੜੀ ਚੂੰਕਦੇ ਨਾਲ ਉਠ ਤੁਰੇ ਪਾਂਧੀ ਪਈਆਂ ਦੁਧ ਦੇ ਵਿੱਚ ਮਧਾਣੀਆਂ ਐਂ
ਲੱਗਾ ਕੰਮ ਧੰਦੇ ਏਹ ਜਹਾਨ ਸਾਰਾ ਚਰਖੇ ਡਾਹੁੰਦੀਆਂ ਉਠ ਸੁਵਾਣੀਆਂ ਐਂ
ਘਰ ਬਾਰ ਨਾਂ ਚੱਕੀਆਂ ਝੋਤੀਆਂ ਐ ਜਿਨ੍ਹਾਂ ਤਾਉਣਾ ਗੁੰਨ੍ਹ ਪਕਾਵਣੀਆਂ ਐਂ

(੧) ਕਿਹਦਾ (੨) ਕੱਟਦੇ ਉਲਟ ਕਰਦੇ ਐਂ ਟੁਕਦੇ ਐਂ (੩) ਲੋੜ੍ਹ ਪੋਰਜਨ ਕੰਮ ਆਪਣੀ ਗਰਜ਼ (੪) ਕੌੜੀ ਖੁਆਰੀ ਲੀਕ (੫) ਐਂਵੇਂ ਅਕਾਰਥ (੬) ਸੋਹਕੇ ਸਹਲਕੇ (੭) ਸੁਵੇਰ ਵੇਲੇ ਜਦੋਂ ਚਿੜੀਆਂ ਬੋਲਣ ਲਗੀਆਂ (੮) ਸਮਸ਼ੁਵਲੀ ਚੋਰੀ ਤੀਮੀਆਂ (੯) ਚਲਾਈਆਂ ਫੇਰੀਆਂ ਪੀਹਣ ਵਾਸਤੇ

ਮੇਖ ਵੱਜਨ ਵਿਚ ਸ਼ਿਵਾਲਿਆਂ ਦੇ ਪੂਜਾ ਚੁਲੀਆਂ ਕਰਨ ਖਤਰਾਨੀਆਂ ਐ
ਗੋਲੀ ਚਾਹੜੂ ਪੰਜਾਲੀਆਂ ਹਲੀਂ ਵਾਂਗੋ ਮੀਆਂ ਤੇਨੂੰ ਜਿਨ੍ਹਾਂ ਨੇਂ ਲਾਲੀਆਂ ਐ
ਮਿੱਟੀ ਲੇਣ ਨੂੰ ਗਯੇ ਘੁਮਆਰ ਕੱਸਨ ਟੱਲੇ ਪਾਣਿਲੀ ਕਰਨ ਪਿਆਣ੍ਹੀਆਂ ਐ
ਉਠ ਨ੍ਹਾਓਣੇ ਦੇ ਵਾਸਤੇ ਜਾਣ ਦੋਵੇਂ ਮੇਜਾਂ ਜਿਨ੍ਹਾਂ ਨੇਂ ਕੰਤ ਨੂੰ ਮਾਨੀਆਂ ਐ
ਫੜ ਰਾਹ ਟੁਰਿਆ ਚੇਲਾ ਨੈਨ ਰੋਂਦੇ ਜਿਵੇਂ ਨਦੀਦਾ ਨੀਰ ਉਛੱਲਿਆ ਐ
ਹੀਰੇ ਹੱਕ ਦੋਵੇਂ ਜਦੋਂ ਨੱਸ ਜਾਈਏ ਤਦੋਂ ਜ਼ਿਮੀਂ ਅਸਮਾਨ ਤਰਥੱਲਿਆ ਐ

ਹੀਰ — ਮੀਆਂ ਰਾਂਝਿਆ ਤੇਰਾ ਏਹ ਹਾਲ ਸੁਣਕੇ ਬਹੁਤ ਹੋਇਆ ਐ ਜੀ ਉਦਾਸ ਮੇਰਾ
ਮੈਂ ਤਾਂ ਜਾਨ ਵਾਰੀ ਕਰਾਂ ਤੇਰੇ ਉੱਤੋਂ ਸਾਡੇ ਕੋਲ ਹੁਣ ਹੋਵੇ ਵਾਸ ਤੇਰਾ

ਰਾਂਝਾ — ਰੰਨਾਂ ਮੁੰਡਿਆਂ ਪੇਸ਼ੀਆਂ ਵੈਰੀਆਂ ਦੇ ਵਿਸਵਾਸ ਨ ਵਚਨ ਤੇ ਆਵਿੰਦਾ ਐ
ਰੰਨਾਂ ਸੱਚਿਆਂ ਨੂੰ ਕਰ ਦੇਨ ਝੂਠੇ ਮਰਦਾਂ ਵਿੱਚ ਨ ਕੂੜ ਸਮਾਵਿੰਦਾ ਐ

ਹੀਰ — ਕਹੂੰ ਰਾਂਝਿਆ ਰੰਨਾਂ ਨੂੰ ਨਿੰਦਨਾ ਐਂ ਰੰਨ ਰੋਹ ਚੜ੍ਹੀ ਆਪ ਨੂੰ ਜਾਲਦੀ ਐ
ਰੰਨ ਜੇਹਾ ਨ ਹਠ ਐ ਕਿਸੇ ਕਰਨਾਂ ਰੰਨ ਮਾਲ ਤੇ ਮਿਲਖ ਨ ਭਾਲਦੀ ਐ
ਪਿੱਛੇ ਮਜਨੂੰ ਦੇ ਲੇਲਾਂ ਖੁਆਰ ਹੋਈ ਸੋਹਣੀ ਆਪਣੇ ਆਪ ਨੂੰ ਗਾਲਦੀ ਐ
ਸੱਸੀ ਹੋ ਸ਼ਹੀਦ ਵਿਚ ਥਲਾਂ ਮੋਈ ਸ਼ੀਰੀਂ ਸਮਝ ਲੈ ਫਿਸਦੇ ਨਾਲਦੀ ਐ

ਰਾਂਝਾ — ਗਲ ਪਾ ਜੰਜਾਲ ਕੰਗਾਲ ਮਾਰੇਂ ਜਾ ਤ੍ਰਿੰਜਣੀਂ ਵੜੇਂ ਕੁਆਰੀਏ ਨੀਂ
ਸਵਣ ਐਸ ਜਹਾਨ ਤੇਂ ਉਠ ਜਾਣਾ ਦਿਲੋਂ ਕ੍ਰੋਧ ਹੰਕਾਰ ਨੂੰ ਮਾਰੀਏ ਨੀਂ

ਹੀਰ — ਬਾਂਦੀ ਹੱਥ ਬਧੀ ਮੈਂ ਰਹਾਂ ਤੇਰੀ ਸਣੇ ਤ੍ਰਿੰਜਣਾਂ ਨਾਲ ਸਹੇਲੀਆਂ ਦੇ
ਹੋਣ ਨਿੱਤ ਪਿਆਰ ਤੇ ਰੰਗ ਗੂੜ੍ਹੇ ਵਿਚ ਖੇਲਣੇ ਦੇ ਨਾਲ ਸਹੇਲੀਆਂ ਦੇ
ਸਾਨੂੰ ਤਰਸਦਿਆਂ ਨੂੰ ਰੱਬ ਜੋਗ ਦਿੱਤਾ ਭੁਲ ਗਏ ਪਿਆਰ ਅਲਬੇਲੀਆਂ ਦੇ
ਸਾਨੂੰ ਚਾਓ ਮਲ੍ਹਾਰ ਤੇਰੇ ਦਰਸ ਦਾ ਐ ਹੋਰ ਚੌਂਪ ਨ ਰੰਗ ਸਹੇਲੀਆਂ ਦੇ

ਰਾਂਝਾ — ਚਰਖਾ ਡਾਹਕੇ ਨਾਲ ਲੈ ਨਾਢੀਆਂ ਨੂੰ ਤੁਸਾਂ ਬੈਠਣਾ ਵਿਚ ਭੰਡਾਰ ਹੀਰੇ
ਅਸੀਂ ਰੁਲਾਂਗੇ ਆਇਕੇ ਵਿਚ ਵੇਹੜੇ ਸਾਡੀ ਕੋਈ ਨ ਲਏਗਾ ਸਾਰ ਹੀਰੇ

ਹੀਰ — ਤੇਰੇ ਬਾਝ ਬੁਰੀ ਵਸੂੰ ਖਾਣ ਮੈਨੂੰ ਤੇਰੇ ਬਾਝ ਨ ਨੈਨ ਨ ਅੰਗ ਸੋਹਣਾ
ਖ਼ੁਆਜ਼ਾ ਖਿਜ਼ਰ ਦੀ ਮੈਨੂੰ ਸੌਗੰਦ ਪਜਾਰੇ ਹੋਵਾਂ ਸੂਰਜੇ ਪ੍ਰੀਤ ਦੀ ਰੀਤ ਤੇੜਾਂ
ਬੇਹੜੀ ਹੋਇਕੇ ਨੈਨ ਪਰਾਣ ਜਾਓਨ ਤੇਰੇ ਬਾਝ ਜੇ ਕੰਤ ਮੈਂ ਹੋਰ ਲੋੜਾਂ
ਏਹ ਵਚਨ ਨ ਤੋੜਾਂ ਮੈਂ ਮਾਹੀਆ ਵੇ ਵਿਚ ਨਰਕਾਂ ਦੇ ਭਾਵੇਂ ਮੈਂ ਜਾਨ ਮੋੜਾਂ

ਰਾਂਝਾ — ਮਤਾਂ ਮਾਮਲੇ ਪੈਣ ਤੇ ਛੱਡ ਜਾਂਦੇਂ ਪ੍ਰੇਮ ਜਾਲਣਾ ਬਹੁਤ ਉਖੇਰੜਾ ਐ
ਸੱਚ ਆਖਣਾ ਐ ਹੁਣ ਆਖ ਮੈਨੂੰ ਏਹੋ ਸੱਚ ਤੇ ਝੂਠ ਦਾ ਵੇਲੜਾ ਐ

ਹੀਰ — ਤੇਰੇ ਨਾਓਂ ਤੇ ਹੀਰ ਐ ਘੋਲ ਘੱਤੀ ਮਾਲ ਜਾਨ ਤੇਰੇ ਉੱਤੋਂ ਵਾਰਿਆ ਐ
ਪਾਸਾ ਜਾਨ ਦਾ ਲਾਈ ਮੈਂ ਸੀਸ ਬਾਜ਼ੀ ਤੁਸੀਂ ਜਿੱਤਿਆ ਤੇ ਅਸੀਂ ਹਾਰਿਆ ਐ
ਤੇਰੇ ਲੜ ਲੱਗੀ ਸਦਾ ਰਹੂੰਗੀ ਮੈਂ ਜਿਵੇਂ ਜਾਣ ਨੈਂ ਪਾਰ ਉਤਾਰ ਮੈਨੂੰ
ਦਿਨ ਰਾਤ ਮੈਂ ਸਿਮਰਾਂਗੀ ਨਾਓਂ ਤੇਰਾ ਦਈਂ ਦੇਸਾਂ ਦੇ ਨਾਲ ਦੀਦਾਰ ਮੈਨੂੰ

(੧) ਹਲ ਵਾਹੁਣ ਵਾਲੇ (੨) ਸੀਂਦਾ ਬੋਹੇ ਵਚਨ ਵਾਹੀ ਦਾ ਜੋਤਰਾ (੩) ਪਾਣ ਨੂੰ ਸਫਾਈ ਨਾਲ ਤਾਣੀ ਦੇ ਉੱਤੇ ਖੰਡ ਦਿਨ ਲਗੀ (੪) ਝੂਠ (੫) ਨਾਓਂ ਐ ਇਕ ਪਰਸਿਧ ਪੁਰਸ ਦਾ ਜੇ ਲੇਲਾਂ ਤੇ ਮੋਹਤ ਸੀ (੬) ਨਾਓਂ ਐ ਇਕ ਤੀਮੀਂ ਦਾ ਜਿਹਦਾ ਯਾਰ ਅਸੀਂ ਵ੍ਹਾਲਦੇ ਨਾਲ ਸੀ ਓਹ ਰੋਜ਼ ਰਾਤ ਨੂੰ ਘੜੇ ਦੇ ਉੱਤੇ ਝਨਾਓਂ ਦਰਿਆ ਦੇ ਪਾਰ ਜਿੱਥੇ ਮਹੀਂਵਾਲ ਹੁੰਦਾ ਸੀ ਦਰਸ ਲਈ

ਹਾਓਂਦਾ ਐ (੯) ਬਲਦਾ ਬੋਹੜ ਵਰਗਨ ਰੇਤ ਦਾ ਬੜਾ ਮਦਾਨ (੧੦) ਤਰਸਦੀਆਂ ਨੂੰ (੧੧) ਕੁੜੀਆਂ ਜਾਂ ਤੀਮੀਆਂ ਦਾ ਕੱਲੋਂ ਕੱਤਣ ਲਈ ਤ੍ਰਿੰਜਣ (੧੨) ਖਸਮ ਮਾਲਕ ਪਤੀ (੧੩) ਘੱਤਾਂ ਮੋੜਨਾ ਤੇਰੀ ਵਿੱਚ ਪਾਵਾਂ (੧੪) ਸੋਹਣਾ ਸੁਲੱਖਣਾ (੧੫) ?

**ਚੂਚਕ** ਤੇਰਾ ਆਖਿਆ ਅਸੀਂ ਪਰਵਾਨ ਕੀਤਾ ਮਹੀਂ ਦੇ ਸੰਭਾਲਕੇ ਸਾਰੀਆਂ ਨੀਂ
ਖਬਰਦਾਰ ਰਹੇ ਮਾਲ ਵਿਚ ਖੜਾ ਬੇਲੇ ਵਿਚ ਮੈਂ ਬਿਪਤਾਂ ਭਾਰੀਆਂ ਨੀਂ

**ਚੂਚਕ ਰਾਂਝੇ ਨੂੰ** ਤੇਰੇ ਨਾਓਂ ਤੋਂ ਹੀਰ ਮੈਂ ਵਾਰ ਸੁੱਟੀ ਮੰਗੂ ਸਾਂਭਕੇ ਚਾਰ ਲਿਆਂਵਦਾ ਐ
ਮੰਗੂ ਮਾਲ ਸਿਆਲ ਤੇ ਹੀਰ ਤੇਰੀ ਨਾਲੇ ਖੂਹਣਾਂ ਮੈਂ ਨਾਲੇ ਪਾਵਣਾ ਐ

**ਹੀਰ ਮਾਂ ਨੂੰ** ਮੁੰਡਾ ਨਿੱਤ ਮੰਗੂ ਜੂਹੇ ਵਿੱਚ ਬੇਲੇ ਮਾਹੀ ਸੁਘੜ ਤੇ ਚਤਰ ਸਹੇੜਿਆ ਮੈਂ
ਸਾਡੇ ਕਰਮ ਜਾਗੇ ਸਾਡੇ ਮੰਗੂਆਂ ਦੇ ਸਾਨੂੰ ਅਸਲ ਸਨੇਹੜਾ ਘੇਰਿਆ ਮੈਂ

(ਅੰਦਰ ਹਜ਼ਾਰੇ ਦਾ ਨਾਈ ਤੇ ਮੁੱਲਾਂ)

ਨਾਈ ਚੂਚਕ ਨੂੰ ਰਾਂਝੇ ਦੇ ਭਰਾਵਾਂ ਦੀ ਚਿੱਠੀ ਦਿੰਦਾ ਐ ਤੇ ਚੂਚਕ ਮੁੱਲਾਂ ਨੂੰ
ਪੜ੍ਹਨ ਲਈ ਹਥ ਫੜਾਉਂਦਾ ਐ ਮੁੱਲਾਂ ਪੜ੍ਹਦਾ ਐ ॥ ੦ ॥

**ਚਿੱਠੀ** ਮੰਗੂ ਚੋਧਰੀ ਦਾ ਪੁੱਤ ਚਾਰ ਲਿਆਇਆ ਏਹ ਰੁਲਦੀਆਂ ਖੁਸ਼ ਖਬਰਦੀਆਂ ਐਂ
ਸਾਡੇ ਰੁੱਸ ਆਇਆ ਤੁਸੀਂ ਮੋੜ ਘੱਲੋ ਏਸਨੂੰ ਭਾਬੀਆਂ ਰਾਤ ਦਿਨ ਭਾਲਦੀਆਂ ਐਂ
ਸਾਨੂੰ ਘੜੀ ਨ ਵਿਸਰੇ ਵੀਰ ਪਿਆਰਾ ਪਈਆਂ ਰੋਂਦੀਆਂ ਭਾਬੀਆਂ ਭਾਲਦੀਆਂ ਐਂ
ਮਹੀਆਂ ਚਾਰਕੇ ਵੱਢਿਆ ਨੱਕ ਸਾਡਾ ਏਥੇ ਖੂਹੀਆਂ(੨) ਓਸਦੇ ਮਾਲਦੀਆਂ ਐਂ
ਤੁਸੀਂ ਘੱਲ ਦੇਓ ਤਾਂ ਐਹਸਾਨ ਹੋਵੇ ਨਹੀਂ ਚੱਲ ਮੇਲਾ ਅਸੀਂ ਆਵਨੇਂ ਐਂ
ਗਲ ਪੱਲੜਾ ਪਾਇਕੇ ਵੀਰ ਸਾਰੇ ਅਸੀਂ ਰੁੱਠੜਾ ਵੀਰ ਮਨਾਵਨੇਂ ਐਂ
ਸਾਨੂੰ ਆਇਆਂ ਨੂੰ ਤੁਸੀਂ ਨ ਕਿਤੇ ਮੋੜੇ ਤਦੇ ਪੱਗੀਆਂ ਪਏ ਪਵਾਵਨੇਂ ਐਂ
ਭਾਈ ਭਾਬੀਆਂ ਪਿੰਡ ਦੇ ਪੈਂਚ ਸਾਰੇ ਅਸੀਂ ਤੁਸਾਂਦੇ ਪਾਸ ਲਿਆਵਨੇਂ ਐਂ

ਚੂਚਕ ਮੁੱਲਾਂ ਨੂੰ ਕੈਂਹਦਾ ਐ ਇਸ ਚਿੱਠੀ ਦਾ ਐਸ ਤਰ੍ਹਾਂ ਜੁਵਾਬ ਲਿਖੋ:

**ਜੁਵਾਬ** ਐਡਾ ਗੱਭਰੂ ਘਰੋਂ ਰੁੱਸ ਕੱਢਿਆ ਜੇ ਲੋੜ ਨਹੀਂ ਕਮਜ਼ੋਰ ਨ ਟੁੰਡੜਾ ਜੀ
ਸਿਰ ਸੋਹਣੀਆਂ ਬੋਦੀਆਂ ਲੂੰਭੜੇ ਦੇ ਕੰਨ ਲਾਹੁਲੇ ਦੇ ਬਣੇ ਮੁੰਦਰੜਾ ਜੀ
ਹੋਵੇ ਏਹ ਪਰਤੀਤ ਸਭ ਰਾਂਝਿਆਂ ਨੂੰ ਨੱਢੀ ਹੀਰ ਦਾ ਚਾਕ ਏਹ ਮੁੰਡੜਾ ਜੀ
ਸਾਰਾ ਪਿੰਡ ਡਰੇ ਏਸ ਚਾਕ ਕੋਲੋਂ ਸਿਰ ਮਾਹੀਆਂ ਦੇ ਏਹਦਾ ਕੁੰਡੜਾ ਜੀ

(ਬਾਹਰ ਚੂਚਕ ਅੰਦਰ ਹੀਰ) (ਨੂੰ

ਨਾਈ ਹੀਰ ਦੇ ਨਾਵਿਂ ਦੀ ਚਿੱਠੀ ਜੋ ਰਾਂਝੇ ਦੀਆਂ ਭਰਜਾਈਆਂ ਦਿੱਤੀ ਸੀ
ਹੀਰ ਨੂੰ ਦਿੰਦਾ ਐ ਤੇ ਮੁੱਲਾਂ ਪੜ੍ਹ ਸੁਣਾਉਂਦਾ ਐ

**ਚਿੱਠੀ** ਸਾਡੇ ਦੇਓਰ ਨੂੰ ਮੋੜਕੇ ਤੁਰਤ ਘੱਲੋ ਮੁੰਡਾ ਰੁੱਸ ਹਜ਼ਾਰਿਓਂ ਧਾਇਆ(੭) ਐ
ਅੱਠ ਪੈਹਰ ਰੋਂਦੇ ਸਭ ਵੀਰ ਓਹਦੇ ਤੈਨੂੰ ਮਾਮਲਾ ਖੋਲ ਸਮਝਾਇਆ ਐ
ਅਸੀਂ ਏਸਦੇ ਮਗਰ ਦੀਵਾਨੀਆਂ ਐਂ ਭਾਵੇਂ ਚੰਗੀਆਂ ਤੇ ਭਾਵੇਂ ਮੰਦੀਆਂ ਐਂ
ਓਹਨਾਂ ਸਾਡੜੇ ਨਾਲ ਐ ਚੋਦ ਬਣਦਾ ਅਸੀਂ ਖਿੱਤੀਆਂ ਨਾਲ ਓਹਦੇ ਸੰਗਦੀਆਂ ਐਂ

---

(੧) ਮਨੁੱਖਾਂ ਦੀ ਟੋਲੀ ਦੀ ਟੋਲੀ (੨) ਝੁੱਡਾਂ ਦੇ ਝੁੰਡ (੩) ਪੱਤਾਇਤ ਵੱਠੀ ਕਰਕੇ (੪) ਬੁੰਦਾ ਕੰਨ ਵਿਚ ਪਾਉਣ ਦੀ ਡੰਡੀਦਾਰ ਮੁਰਕੀ (੫) ਰਾਂਝੇ ਦਾ (ਬਹੁ ਵਚਨ) ਜੋ ਨਾਓਂ ਐ ਜੱਟਾਂ ਦੀ ਇਕ ਜਾਤ ਦਾ (੬) ਕੁੰਡਾ ਇਕ ਲੋਹੇ ਦਾ ਹਥਿਆਰ ਜਿਹਦੇ ਨਾਲ ਹਾਥੀ ਚਲਾਉਂਦੇ ਐਂ (੭) ਦੌੜ ਗਿਆ ਐ (੮) ਤਮਰਿਆਂ ਦਾ ਝੁੰਡ

ਜਿਸ ਵੇਲੜੇਦਾ ਸਾਥੋਂ ਤੁਸੀਂ ਆਇਆ ਅਸੀਂ ਹੰਝੂ ਰੱਤਦੇ ਰੋਂਦੀਆਂ ਐਂ
ਏਹਤਾਂ ਸਾਡੜੇ ਨਾਲ ਸੀ ਸੋਹਣਿਆ ਐ ਕੁੰਡੇਛੇਲ ਆਂਵਾਲੀਆਂ ਕੁੱਠੀਆਂ ਐਂ
ਏਹਦੇ ਪ੍ਰੇਮਦੀ ਅੱਗ ਨੇ ਕੁਠੀਆਂ ਐਂ ਕੂੰਜਾਂ ਡਾਰਤੋਂ ਜਿਵੇਂ ਵਿਛੁੰਨੀਆਂ ਐਂ
ਸੋਗੀ ਲੋਕਾਂ ਨੂੰ ਮੁੱਠਕੇ ਕਰਨ ਵੇਲੇ ਅਸੀਂ ਏਸਦੇ ਪ੍ਰੇਮਨੇ ਮੁੱਠੀਆਂ ਐਂ
ਵੇਹਿਰ ਵੀਰ ਸਾਡਾ ਸਾਥੋਂ ਤੁਸੀਂ ਆਇਆ ਖੇਲ ਖੇਲਕੇ ਘਰਾਂ ਤੋਂ ਰੁੱਠਿਆ ਐ
ਸਾਡਾ ਲਾਲ ਮੋੜੋ ਸਾਨੂੰ ਖੈਰ ਪਾਓ ਜਾਣੋ ਕਮਲਿਆਂ ਨੂੰ ਪਾਣੀ ਵਿੱਧਿਆ ਐ
ਫੁੱਟੇ ਕੀਤਿਆਂ ਲਾਲ ਨ ਹੱਥ ਆਵੇ ਸੋਈ ਮਿਲੇ ਜੋ ਤੇਰੜਾ ਲਿੱਖਿਆ ਐ
ਕੋਈ ਕੁੰਡ ਵਡੇਰੜਾ ਕੱਸ ਜੋਗਾ ਅਜੇ ਏਹ ਨ ਰੱਖੀਆਂ ਚੌਖਿਆ ਐ
ਸਾਡਾ ਮਾਲ ਸੀ ਸੋ ਤੇਰਾ ਹੋ ਗਿਆ ਜ਼ਰਾ ਵੇਖਣਾ ਖੇਡਾਂ ਖੁਦਾਈਆਂ ਦਾ
ਤੁਸੀਂ ਜੰਮਿਆ ਸੀ ਤੁਸੀਂ ਪਾਲਿਆ ਸੀ ਨ ਏਹ ਬਾਪਦਾ ਨ ਏਹ ਭਾਈਆਂ ਦਾ
ਸਾਹੁਰਿਆਂ ਦੇ ਬੈਠੀ ਐਂ ਮਾਰ ਕੇਲੀ ਖੋਹ ਬੈਠੀ ਐਂ ਮਾਲ ਤੂੰ ਸਾਈਆਂ ਦਾ
ਅਸੀਂ ਜੋੜ ਜਾਣੀ ਪਾਰ ਸਾਂਭਿਆ ਐ ਏਹ ਤੇਰਾ ਸੀ ਭਾਈ ਨੂੰ ਭਾਈਆਂ ਦਾ
ਗੰਡਾ ਹੱਥ ਆਇਆ ਖੁਆਂਡੇ ਗੁੱਡੀਆਂ ਦੇ ਅਨੂੰ ਚੂਹਾ ਐ ਖੋਖੀਆਂ ਧਾਈਆਂ ਦਾ
ਤੈਨੂੰ ਰੱਬਦੀ ਮਾਰ ਨੀਂ ਕਰੇ ਹੀਰੇ ਵੇਹਿਰ ਖੋਹਿਆ ਜਿਵੇਂ ਕੁਰਜਾਈਆਂ ਦਾ

### ਹੀਰ ਮੁੱਲਾਂ ਨੂੰ ਬੈਂਹਦੀ ਔਰ ਏਹ ਜੁਵਾਬ ਲਿਖ

ਜੁਵਾਬ

ਤੁਸੀਂ ਮਰਾਰ ਕਜੂ ਰਾਂਝੇ ਦੇ ਉਠ ਪਈਆਂ ਓਹਦੀ ਸਾਡੜੇ ਨਾਲ ਪਰੀਤ ਐ ਨੀਂ
ਅਸੀਂ ਤਿੰਜਣਾਂ ਵਿੱਚ ਜਾਂ ਬੈਂਹਦੀਆਂ ਐਂ ਸਾਨੂੰ ਗਾਵਣਾ ਏਸਦਾ ਗੀਤ ਐ ਨੀਂ
ਤੁਸੀਂ ਬੋਲੀਆਂ ਮਾਰਕੇ ਕੱਢਿਆ ਐ ਮਾਨੋਂ ਪੁੱਤਲੀਂ ਦਾ ਕੋਈ ਕ੍ਰਿਤ ਐ ਨੀਂ
ਆਵੇ ਜਿਸ ਵੇਲੇ ਮੈਨੂੰ ਚੇਤ ਚਨਣਾ ਤੇਰੇ ਖਤ ਲਿਆ ਕਲਜਾ ਸੁਤ ਐ ਨੀਂ
ਤੁਸੀਂ ਏਸਦੇ ਕਜਾਲ ਨ ਪਓ ਅੜੀਓ ਘੱਟੀ ਕੁੱਝ ਨਹੀਂ ਏਸ ਬਪਾਰ ਵਿੱਚੋਂ
ਮੈਂ ਤਾਂ ਏਹ ਵਿਹਾਜ ਵਿਹਾਜ ਲਿਆ ਸੌਦਾ ਕੀਤਾ ਐ ਅਨੂਪ ਬਜ਼ਾਰ ਵਿੱਚੋਂ
ਹੋਵੇ ਏਹ ਨਰਾਸ ਦੇਸ ਛੱਡ ਤੁਰਿਆ ਮੇਰੀ ਤੁਰੇ ਜਜੂੰ ਪੱਟਦੀ ਤਾਰ ਉੱਤੋਂ
ਤਦੋਂ ਭਾਬੀਆਂ ਸਾਰ ਨ ਬਣਦੀਆਂ ਸੀ ਜਦੋਂ ਸੁੱਟਿਆ ਚੱਕ ਪਹਾੜ ਉੱਤੋਂ
ਅਸੀਂ ਧੀਏ ਨੂੰ ਚਾ ਮਹੀਂਵਾਲ ਕੀਤਾ ਕਦੇ ਤੋੜਨਾਂ ਤੇ ਨਹੀਂ ਤੋੜਿਆ ਐ
ਕਦੇ ਪਾਨ ਨ ਵੇਲਤੇ ਫੇਰ ਪੌਂਹਦੇ ਸ਼ੀਸ਼ਾ ਚੂਰ ਹੋਇਆ ਕਿਸ ਜੋੜਿਆ ਐ
ਟੀਂਗਾ ਹੱਡੀਆਂ ਮੁੜਦੀਆਂ ਨਹੀਂ ਗਈਆਂ ਸਮਾਂ ਗਿਆ ਫੇਰ ਕਿਸੇ ਨ ਮੋੜਿਆ ਐ
ਹੱਥੋਂ ਛੁੱਟਣੇ ਤੀਰ ਨ ਕਿਸੇ ਮੋੜੇ ਰਾਂਝਾ ਛੱਡਣਾ ਕਦ ਅਸੀਂ ਲੋੜਿਆ ਐ
ਘਰ ਆਈਆਂ ਦੌਲਤਾਂ ਕੌਣ ਦਿੰਦਾ ਕੋਈ ਬਨੁ ਪਿੱਛੇ ਕਿਸ ਤੋਰਿਆ ਐ
ਜਾਏ ਭਾਈਆਂ ਭਾਬੀਆਂ ਪਾਸ ਜਮ ਜਮ ਕਿਸੇ ਨ ਹੋਂਉਂ ਹਟਕਿਆ ਹੋੜਿਆ ਐ

(੧) ਇਕ ਮਿੱਟੀ ਦਾ ਭਾਂਡਾ ਜਿਹਦੇ ਵਿਚ ਮਾਸ ਸਾਗ ਭਾਜੀ ਆਦੀ ਰਿਨ੍ਹਦੇ ਐਂ ਤੇ ਜੋ ਬਹੁਤ ਕਾਲੀ ਹੋਜਾਂਦੀ ਐ (੨) ਜੁਦੀਆਂ ਹੋਈਆਂ ਵਿਛੜੀਆਂ (੩) ਧਾਇਆ ਨੱਸ ਆਇਆ (੪) ਛੇਤੀ ਕਰਕੇ ਫਤੂਰ ਦੇਣੀ ਸੁਖਾਲਾ (੫) ਕਲਿਕ ਪੁਜ (੬) ਲੋਕ ਜਹਾਨ (੭) ਧਾਨ ਵਿੱਚੋਂ ਜਦੋਂ ਚਾਉਲ ਦਾ ਦਾਣਾ ਕੱਢ ਲਿਆ ਜਾਵੇ ਤਾਂ ਧਾਨ ਦਾ ਸਰੂਪ ਓਸੇ ਤਰ੍ਹਾਂ ਦਾ ਬਣਿਆ ਰਹੇ ਓਸਨੂੰ ਖੋਖਾ ਧਾਣੀ ਕੈਂਹਦੇ ਐਂ ਅਨੂੰ ਚੂਹਾ ਖੋਖਿਆ ਧਾਈਆਂ ਨੂੰ ਸਾਬਤ ਜਾਣਕੇ ਖਾਣ ਲਗਦਾ ਐ (੮) ਸਰੂਪਾਂ ਦੇ ਸਾਮ੍ਹਣੇ ਖੁੱਲੇ ਮਦਾਨ ਵਿਚ ਰਣ ਵਿਚ (੯) ਬਣਕੇ ਜੋਰਾ ਜੋਰੀ ਅੱਲੇ ਅੱਲੀ (੧੦) ਨਹੀਂ ਹਟਾਇਆ ਬਰਜਿਆ ਰੋਕਿਆ

ਦੇ ਤਿਨ ਅਡੀਆਂ ਮਾਰ ਜਮੀਨ ਤੇ ਧੱਕ ਸੁਟਦੀ ਐ ਅਧੀ ਨੂੰ ਹੀ
ਖੋਹ ਲੈਂਦੀ ਐ ਅੱਧੀ ਡੁਲ੍ਹ ਜਾਂਦੀ ਐ ਫੇਰ ਰਾਂਝੇ ਵਲ ਆਉਂਦੀ ਐ

**ਹੀਰ** ਦੂਤੀ ਦੁਸ਼ਮਣਾ ਵਿੱਚ ਐ ਵਾਸ ਸਾਡਾ ਨਾਲ ਸਬਰ ਦੇ ਦੁੱਖਾਂ ਨੂੰ ਪਿਆ ਜਰਨਾਂ
ਠਾਢਾ ਕੋਈ ਤਾਂ ਐ ਮੈਦਾਨ ਦੂਜਾ ਵਸ ਲਗਦਿਆਂ ਉਸ ਨਫਰਤ ਕਰਨਾਂ
ਏਸ ਖੇਮਣੇ ਖੇਤਰੀ ਕਾਰ ਏਹੋ ਨਾਲ ਲੂਤੀਆਂ ਮਾਮਲਾ ਪਿਆ ਭਰਨਾਂ
ਮੀਆਂ ਰਾਂਝਿਆ ਕੂੜ ਏਹ ਦੂਰ ਹੋਊ ਅੰਤ ਸੱਚ ਦਾ ਸੱਚ ਐ ਆ ਤਰਨਾਂ
ਮਿਲੇ ਮਿਤਾਂ ਨੂੰ ਏਹ ਵਿਛੋੜ ਦਿੰਦਾ ਭੈੜਾ ਪਾਉਂਦਾ ਵਿਚ ਕੁੜਮਾਈਆਂ ਦੇ
ਗੱਲਾਂ ਸੱਚੀਆਂ ਝੂਠੀਆਂ ਮੇਲਦਾ ਐ ਵਾਂਙੂ ਲਾਗੀਆਂ ਕੂੜਿਆਂ ਨਾਈਆਂ ਦੇ

(ਬਾਹਰ ਸਭ)

(ਅੰਦਰ ਮੁਲਕੀ ਚੂਚਕ ਕੈਦੋ)

## ਦੂਜਾ ਅੰਕ

### ਦੂਜੀ ਝਾਕੀ

(ਚੂਚਕ ਦਾ ਘਰ)

ਕੈਦੋ ਚੁਗ਼ਲੀ ਪਲਿਓਂ ਖੋਲ੍ਹ ਵਿਖਾਉਂਦਾ ਐ

**ਕੈਦੋ ਚੂਚਕ ਨੂੰ** ਨਹੀਂ ਚੂਚਕੇ ਨੂੰ ਕੋਈ ਮੱਤ ਦਿੰਦਾ ਨਢੀ ਮਾਰਕੇ ਨਹੀਂ ਸਮਝਾਉਂਦਾ ਐ
ਕਲੀ ਚਾਕ ਦੇ ਨਾਲ ਹੀਰ ਜਾਏ ਬੇਲੇ ਅੱਜ ਕੱਲ ਕੋਈ ਲੀਕ ਲਾਉਂਦਾ ਐ
ਏਹ ਗੱਲ ਜਹਾਨ ਤੇ ਖਿੰਡ ਜਾਊ ਮੈਹਰ ਹੀਰ ਨੂੰ ਨਹੀਂ ਸਮਝਾਉਂਦਾ ਐ
ਗੱਲ ਆਖਣੀ ਸੀ ਸੋ ਮੈਂ ਆਖ ਛੱਡੀ ਢੋਲੀ ਢੋਲ ਨੂੰ ਜਿਵੇਂ ਵਜਾਉਂਦਾ ਐ
ਛੱਨਾਂ ਚੂਰੀ ਦਾ ਕੁੱਟਕੇ ਧੀ ਤੇਰੀ ਮੀਏਂ ਰਾਂਝੇ ਨੂੰ ਨਿੱਤ ਪੁਚਾਉਂਦੀ ਐ
ਲੋਈ ਸ਼ਰਮ ਦੀ ਲਾਹਕੇ ਵਿੱਚ ਬੇਲੇ ਰਾਂਝੇ ਚਾਕ ਨੂੰ ਗਲੇ ਉਹ ਲਾਉਂਦੀ ਐ
ਲੋਕੀ ਵੇਖਕੇ ਉਸ ਦੀ ਚਾਲ ਭੈੜੀ ਪੌਂਦੇ ਉਂਗਲੀਆਂ ਮੂੰਹ ਵਿਚ ਪਾਉਂਦੀ ਐ
ਖਿੰਡ ਗਈ ਏਹ ਗੱਲ ਐ ਸ਼ਹਿਰ ਸਾਰੇ ਬੇਲੇ ਜਾਇਕੇ ਯਾਰ ਰਿਝਾਉਂਦੀ ਐ

**ਕੈਦੋ ਮੁਲਕੀ ਨੂੰ** ਏਹ ਧੀ ਨੂੰ ਤੁਰਤ ਵਿਆਹ ਮੁਲਕੀ ਰੋਹੀ ਰਖਦੀ ਮਰਨ ਲੈ ਡਾਹਿਕੇ ਨੀਂ
ਬਲਦਾ ਚੋ ਲੈਕੇ ਉਹਦਾ ਸਾੜ ਮੂੰਹ ਸੋਟੇ ਨਾਲ ਸਿਰ ਚੂਰ ਮਰੋੜਿਕੇ ਨੀਂ
ਵੇਖ ਲਾਡ ਧੀ, ਦੇਵ ਦੀ ਕੰਢਲੀ ਐ ਅੰਤ ਡੁਬੇਗੀ ਰਨ ਕਮੀਂ ਇਕੇ ਨੀਂ
ਇੱਕੇ ਬਣਕੇ ਭੋਹਰੇ ਸੁੱਟ ਏਹਨੂੰ ਐਨ ਵਾਂਙੂ ਲਿਪ ਸਜਾਪੇ ਦੀਏ ਲੋੜਿਕੇ ਨੀਂ

**ਚੂਚਕ** ਰਗਾ ਇੱਕ ਵਰਾਵ ਐ ਲੀੜਿਆਂ ਦੀ ਵਿਰਤੇ ਮਣਾ ਫਰ ਫੇਜੀਆਂ ਐਸਿਆਂ ਉਏ
ਤੂੰ ਤਾਂ ਬਣ ਦੀ ਲੱਠ ਮੁਸਟੰਡਣਾ ਐਂ ਅੱਖਾਂ ਮੀਟਕੇ ਬਹੇਂ ਚੁਪੇਸਿਆ ਉਏ

(ਬਾਹਰ ਕੈਦੋ ਅੰਦਰ ਗੁਆਂਢਣ)

**ਗੁਆਂਢਣ ਮੁਲਕੀ ਨੂੰ** ਧੀਆਂ ਮਾੜੀਆਂ ਦਾ ਸਾਨੂੰ ਫਿਕਰ ਹੋਇਆ ਧੀ ਤੇਰੀ ਦੀ ਉਡ ਗਈ ਆਬ ਐਨੀਂ
ਚਾਕ ਨਾਲ ਏਹ ਕਲੀਆਂ ਜਾਣ ਧੀਆਂ ਹੋਇਆ ਆਪਿਆਂ ਧੋਰੇਂ ਜਵਾਬ ਐਨੀਂ

(੧) ਕਿਸੇ ਘਰ ਦੇ ਹੇਠਾਂ ਜਮੀਨ ਵਿੱਚ ਡੂੰਘਾ ਕੋਈ ਮਕਾਨ ਬਣਾਇਆ ਹੋਇਆ ਜਿੱਥੇ ਬਹੁਤ ਅਨ੍ਹੇਰਾ ਰੈਂਹਦਾ ਐ ਭੋਰਾ ਕਹਾਉਂਦਾ ਐ (੨) ਭੜੋਲੀ ਵਿੱਚੋਂ ਹੇਠਾਂ ਤੋਂ ਕੋਈ ਚੀਜ਼ ਕੱਢਣ ਲਈ ਮੂੰਹ ਤੋਂ ਵੱਖਰਾ ਇਕ ਛੇਕ ਹੁੰਦਾ ਐ ਉਹਨੂੰ ਔਠ ਕੈਂਹਦੇ ਐਂ (੩) ਮਨਾਪੇ ਵਿਚ ਘਲੋਕੇ ਹੋਰ ਤੀਮੀਆਂ ਨੂੰ ਪਿਟਾਉਣ ਵਾਲੀ ਸੁਗਣੇ ਦੀ ਮੂਲ (੪) ਨਾ ਸ਼ੁਕਰਾ ਕੀਤੀ ਨਾ ਜਾਨਣ ਵਾਲਾ (੫) ਮੇਸਾ (੬) ਮੇਸਾ ਘੇਸਲਾ ਘੁੱਲਾ (੭) ਸੋਭਾ ਖੇਹ ਵਿਚ ਮਿਲ ਗਈ

ਅਸੀਂ ਮਾਸੀਆਂ ਫੁਫੀਆਂ ਲੱਜ ਮੋਈਆਂ ਸਾਡਾ ਅੰਦਰੋਂ ਜਲੂ ਕਬਾਬ ਐ ਨੀਂ
ਲੋਕਾਂ ਭਾਣੇ ਮਸੀਤ ਦੇ ਵਿੱਚ ਪੜ੍ਹਦੀ ਓਹਦਾ ਹੋਰ ਹਸਾਬ ਕਿਤਾਬ ਐ ਨੀਂ

(ਬਾਹਰ ਗੁਆਂਢਣਾਂ ਅੰਦਰ ਮਿੱਠੀ)

**ਮਲਕੀ**

ਸਦ ਲਜਾ ਤੂੰ ਹੀਰ ਨੂੰ ਮਿਠੀਏ ਨੀਂ ਆਖ ਸੱਦਦੀਏ ਮਾਂ ਕੈਇਦੇ ਨੀਂ
ਬਹੁ ਵੱਡੀ ਏ ਮੋਹਣੀਏ ਮੁੱਠੀਏ ਨੀਂ ਘਰ ਆ ਸਜਾਏ ਦੀਏ ਨੈਇਦੇ ਨੀਂ

(ਬਾਹਰ ਮਿੱਠੀ ਅੰਦਰ ਹੀਰ)

ਤੈਨੂੰ ਡੁੱਬੜੇ ਖੂਹ ਵਿਚ ਡੋਬ ਦੇਈਏ ਸਾਨੂੰ ਪੱਟਿਆ ਚਾਕ ਦੀ ਚੇਰੀਏ ਨੀਂ
ਜੇਹੜੀ ਧੀ ਨ ਕਹੇ ਦੇ ਵਿੱਚ ਹੋਵੇ ਚੁੱਪ ਕੀਤੜੇ ਚਾ ਨਬੇੜੀਏ ਨੀਂ
ਤੈਨੂੰ ਚੰਗਾ ਉਦਮਾਹੜਾ ਜਾਗਿਆ ਐ ਤੇਰੇ ਵਾਸਤੇ ਮੁਨਸ ਸਹੇੜੀਏ ਨੀਂ
ਜੁਆਨ ਧੀ ਜੇ ਨਿੱਕਲੇ ਘਰੋਂ ਬਾਹਰ ਲੱਗੇ ਦਸ ਤਾਂ ਖੂਹ ਨਘੇੜੀਏ ਨੀਂ

**ਹੀਰ**

ਜੇਹੜੇ ਰਬ ਕੀਤੇ ਕੰਮ ਹੋ ਰਹੇ ਕਦੂੰ ਮਾਂ ਅਰਾਮ ਦੇ ਦੇ ਪੈਂਗੇ
ਜਿਨ੍ਹਾਂ ਪ੍ਰੇਮ ਦੇ ਮਾਮਲੇ ਸਿਰੀਂ ਚੁੱਕੇ ਓਹ ਤਾਂ ਕਦੇ ਨ ਕਿਸੇ ਤੋਂ ਰੋਹਣੀਗੇ

(ਬਾਹਰ ਹੀਰ ਅੰਦਰ ਚੂਚਕ)

**ਮਲਕੀ**

ਵੇਖ ਲੱਜ ਸਿਆਲਾਂ ਦੀ ਲਾਹ ਸੁੱਟੀ ਨੱਢੀ ਹੀਰ ਨੇਂ ਚਾਕ ਨੂੰ ਯਾਰ ਕੀਤਾ
ਜਾਂ ਮੈਂ ਮੱਤ ਦਿੱਤੀ ਅੱਗੋਂ ਲੜਨ ਲੱਗੀ ਲੱਜ ਲਾਹ ਚਤੁਰਾਂ ਕਿਤਾਰ ਕੀਤਾ
ਏਸ ਅਸਲ ਔਲਾਦ ਤੇ ਸੁੱਜ ਅੱਛੀ ਜਿਹਨੇਂ ਮਾਪਿਆਂ ਨੂੰ ਬਹੁਤ ਖੁਆਰ ਕੀਤਾ
ਤੁਰਤ ਧੀ ਨੂੰ ਵਿਆਹ ਕੇ ਕੱਢ ਦੇਸੇਂ ਸਾਨੂੰ ਠਿੱਠ ਐ ਏਸ ਮੁਰਦਾਰ ਕੀਤਾ

**ਚੂਚਕ**

ਸਾਡੇ ਭਾਗ ਮੰਦੇ ਹੀਰ ਜੰਮਦੀ ਨੂੰ ਸੰਘ ਘੁੱਟ ਕੇ ਤੁਸੀਂ ਨ ਮਾਰਿਆ ਐ
ਗੁੜ੍ਹਤੀ ਜ਼ੈਹਰ ਦੀ ਘੋਲ ਕੇ ਨਾ ਦਿੱਤੀ ਫਲ ਏਸ ਦਾ ਅੱਜ ਨਤਾਰਿਆ ਐ

(ਅੰਦਰ ਰਾਂਝਾ)

**ਰਾਂਝੇ ਨੂੰ**

ਭਾਈ ਛੱਡ ਮਹੀਂ ਉੱਠ ਜਾ ਘਰੀਂ ਤੇਰਾ ਚਲਨ ਨ ਅਸਾਂ ਨੂੰ ਭਾਇਆ ਐ
ਸਾਨੂੰ ਮੇਹਣਾ ਚਾਕ ਦਾ ਆਇਆ ਐ ਠੱਠੇ ਨਾਲ ਜਹਾਨ ਸਤਾਇਆ ਐ
ਅੱਛਾ ਖਾਈਏ ਪਹਿਨੀਏ ਜਗ ਭੈੜਾ ਨਹੀਂ ਮਸ੍ਤੀਆਂ ਕਰਨੀਆਂ ਆਈਆਂ ਜੀ
ਕਿੱਥੋਂ ਪਚਣ ਇਨ੍ਹਾਂ ਮੁਸ਼ਟੰਡਿਆਂ ਨੂੰ ਨਿਤ ਖਾਣੀਆਂ ਦੁੱਧ ਮਲਾਈਆਂ ਜੀ

**ਰਾਂਝਾ**

ਮੈਨੂੰ ਮਹੀਆਂ ਦੀ ਕੁਝ ਪਰਵਾਹ ਨਹੀਓਂ ਨੱਢੀ ਪਈ ਸੀ ਏਸ ਵਿਹਾਰ ਮੀਆਂ
ਤੇਰੀ ਮਹੀਆਂ ਦੇ ਵਾਸਤੇ ਉੱਠ ਰਾਤੀਂ ਫਿਰਾਂ ਭੌਂਦਾ ਕੈਹਰ ਦੇ ਝਾੜ ਮੀਆਂ
ਘਰ ਬਾਰ ਚਰਾਈਆਂ ਮਾਹੀਆਂ ਦੀਆਂ ਸਹੀ ਕੀਤਾ ਐ ਕੋਈ ਕਰਾਰ ਮੀਆਂ
ਮਹੀਆਂ ਚਾਰਦੇ ਨੂੰ ਬਾਰਾਂ ਵਰ੍ਹੇ ਬੀਤੇ ਅਜ ਉੱਠਿਆ ਅੰਦਰੋਂ ਸਾੜ ਮੀਆਂ
ਲਾਲਚ ਹੀਰ ਦਾ ਦੇ ਕੇ ਠੱਗਿਆ ਐ ਮੈਨੂੰ ਸਖਣਾ ਦੇ ਪਿਆਰ ਮੀਆਂ
ਅਸੀਂ ਇੱਕ ਨ ਜਾਣਦੇ ਮੂਲ ਲਜਾ ਏ ਲੋਕ ਆਖਦੇ ਰਹੇ ਹਜ਼ਾਰ ਮੀਆਂ
ਲੱਗੀ ਹਿੱਸ ਨ ਫੱਟਕੜੀ ਮੂਲ ਤੇਰੀ ਮੈਹਾ ਮਾਰਿਆ ਨਾਲ ਪੈਜ਼ਾਰ ਮੀਆਂ
ਅੱਗੋਂ ਏਥੇ ਨ ਸਾੜੀ ਐ ਪਈ ਪੂਰੀ ਪਿੱਛੋਂ ਆਏ ਸੀ ਪਤਣਾਂ ਪਾਰ ਮੀਆਂ

(ਬਾਹਰ ਰਾਂਝਾ ਅੰਦਰ ਮਾਹੀਆਂ)

**ਮਾਹੀਆਂ**

ਮਹੀਆਂ ਚਰਨ ਨ ਬਾਝ ਰੰਝੇਟੜੇ ਦੇ ਅਸੀਂ ਸਾਰੇ ਈ ਆਂ ਸੁੱਖ ਮਾਰ ਰਹੇ
ਕੋਈ ਖੁੱਭ ਜਾਏ ਕੋਈ ਡੁੱਬ ਜਾਏ ਕੋਈ ਸ਼ੇਰ ਪਾੜੇ ਕੋਈ ਪਾਰ ਰਹੇ×

× ਮਹੀਆਂ ਵਿਸਦੀਆਂ ਬਾਝ ਨ ਰਾਂਝਣੇ ਦੇ ਕਰ ਅਸੀਂ ਬਖੇੜਾਈ ਪਜਾਰ ਰਹੇ ॥ ਸੱਭ ਰੁਲਦੀਆਂ ਫਿਰਦੀਆਂ ਜੰਗ ਬੇਲੇ ਸੰਗੁ ਨਹੀਂ ਚਰਦਾ ਅਸੀਂ ਹਾਰ ਰਹੇ ॥

(੧) ਕੁਜਿਆ ਹੋਇਆ (੨) ਚੇਸੜੀ ਗੋਲੀ (੩) ਮਸ੍ਤੀ (੪) ਖੱਜਲ ਖੁਆਰ (੫) ਜੁੱਤੀ

| | |
|---|---|
| ਹੀਰ (ਮੁਲਕੀ ਨੂੰ | ਮਾਏ ਚਾਕ ਤਰਾਹਿਆ ਤਾ ਬਾਬਲ ਏਸ ਗੱਲ ਤਿੰਦੇ ਬਹੁਤ ਖੁਸ਼ੀ ਤੂੰ ਨੀਂ<br>ਰੱਬ ਉਸਨੂੰ ਰਿਜ਼ਕ ਹੈ ਦੇਣ ਹਾਰਾ ਕੋਈ ਉਸਦੇ ਰੱਬ ਨ ਤੁਸੀ ਤੁਸੀਂ |
| ਮੁਲਕੀ<br>ਚੋਚਕ ਨੂੰ | ਜਿਵੇਂ ਜਾਣੂਨੀ ਹੈਂ ਤਿਵੇਂ ਲਜਾ ਰਾਂਝਾ ਓਹਦੀ ਦੇਂਦੂਗੀ ਜੁੱਧ ਹੁੜ੍ਹਾ ਮੀਆਂ<br>ਪੈਰੀਂ ਲੱਗਕੇ ਜਾ ਮਨਾ ਓਹਨੂੰ ਬੁਰੀ ਆਹ ਫਕੀਰ ਦੀ ਜਾ ਮੀਆਂ<br>ਚੋਚਕ ਮਾਹੀਆਂ ਨੂੰ ਬੈਂਹਦਾ ਐ ਕੇ ਰਾਂਝੇ ਨੂੰ ਅਖੇ ਤੇਰਾ ਦੇਵੇ |
| | (ਬਾਹਰ ਮਾਹੀ ਅੰਦਰ ਰਾਂਝਾ) |
| ਮੁਲਕੀ | ਸੁਣੀ ਰਾਂਝਿਆ ਲੜਕੇ ਤੂੰ ਨਾਲ ਚੋਚਕ ਕੋਈ ਬੋਲ ਨ ਸਜ਼ੂ ਤੇ ਲਜਾਂਵਦਾ ਹੈਂ<br>ਕੇਹਾ ਮਾਪਿਆਂ ਪੁਤਰਾਂ ਲੜਨ ਹੁੰਦਾ ਤੁਸੀਂ ਖਟਣੇ ਤੇ ਅਸੀਂ ਖਾਂਵਦਾ ਹੈ<br>ਫਿਰ ਮਾਲਕੇ ਨਾਲ ਮੈਂ ਖੇਲ ਘੱਤੀ ਮਾਲ ਸਾਂਭ ਰਾਤੀਂ ਘਰੀਂ ਆਂਵਦਾ ਹੈ<br>ਤੂੰ ਹੀ ਚੋਇਕੇ ਦੁੱਧ ਜਮਾਂਵਦਾ ਹੈ ਤੂੰਹੀਂ ਰਿੜਕਦਾ ਪਰੀਣਾ ਵਰਤਾਂਵਦਾ ਹੈ |
| ਚੋਚਕ ਰਾਂਝੇ ਨੂੰ | ਸਾਡੇ ਨਾਲ ਜੁਂ ਹੀਰ ਹੈ ਰੁਸ ਪਈ ਤੂੰਹੀਂ ਉਸਨੂੰ ਆਖ ਮਨਾਂਵਦਾ ਹੈ<br>ਖੋਲ੍ਹਾ ਬੋਲਕੇ ਤੁਸੀਂ ਵਸਾਂਵਦਾ ਹੈਂ ਸੁਨੇਂ ਵਰਾਂ ਨੂੰ ਤੁਸੀਂ ਵਲਾਂਵਦਾ ਹੈ |
| ਰਾਂਝਾ (ਹੀਰ ਨੂੰ | ਸੁਣੀ ਹੀਰੇ ਪਿਆਰੀਏ ਮੇਰੀਏ ਨੀਂ ਤੇਰੀ ਮਾਂ ਮਾਨੂੰ ਫੇਰ ਭਿਜਦੀ ਹੈ |
| ਹੀਰ | ਮੀਆਂ ਮੰਨ ਲੈ ਉਸਦੇ ਆਖਣੇ ਨੂੰ ਤੇਰੀ ਹੀਰ ਪਿਆਰੀ ਦੀ ਅੱਖੜੀ ਹੈ |
| | (ਬਾਹਰ ਹੋਰ ਸਭ ਬਾਝ ਹੀਰ ਅੰਦਰ ਸਹੇਲੀਆਂ |
| ਹੀਰ | ਬੂਹ ਬੂ ਆਖਿਆ ਹੈ ਵੇਆਲੇ ਰਾਂਝੜੇ ਨੇ ਲਾਲ[1] ਬੇਗਾਨੜਾ ਬੁਰਾ ਖੁਆਰਿਆ ਹੈ<br>ਪੂਛਾਂ ਚੱਕਕੇ ਬੁਕੀਆਂ ਤੁਰਾਂ ਕਰਕੇ ਸ਼ੇਰ ਖਾਂਦ[2] ਤੇ ਧੁੰਧੋਲਾ[3] ਲਾਇਆ ਹੈ<br>ਲੋਕਾਂ ਆਖਿਆ ਰਾਂਝੇਦੀ ਕਰੋ ਮਿੰਨਤ ਪੈਰ ਚੁੰਮਕੇ ਆਣ ਜਗਾਇਆ ਹੈ<br>ਚਸ਼ਮਾਂ ਪੀਰਦੀ ਧੂੜਦਾ ਲਾ ਮੱਥੇ ਵਾਂਗ ਸੇਵਕਾਂ ਸਖੀ ਮਨਾਇਆ ਹੈ |
| | **ਦੂਜਾ ਅੰਕ** (ਬਾਹਰ ਸਭ) |
| | ਤੀਜੀ ਝਾਕੀ — ਚੋਚਕ ਦਾ ਘਰ |
| | ( ਅੰਦਰ ਕੈਦੋ ਮੁਲਕੀ ) |
| ਕੈਦੋ<br>ਮੁਲਕੀ ਨੂੰ | ਬੜੀ ਹੋਈ ਅੰਧੇਰ[4] ਮੈਂ ਜਾ ਡਿਠਿਆ ਘੋਰ ਮਾਘ ਕੁੱਤਾ ਵਿਚ ਕੁੱਨਿਆਂ[5] ਦੇ<br>ਹੋਇਆ ਫਾਹ ਵੇਲਾ ਤਦੋਂ ਵਿੱਚ ਬੇਲੇ ਫੇਰੇ ਆਣ ਪਏ ਸਭੀ ਪੁਨੂੰਆਂ ਦੇ<br>ਰਾਂਝਾ ਮਹੀਂ ਲਿਆ ਬਹਾਂਵਦਾ ਹੈ ਹੀਰ ਨਾਲ ਸਹੇਲੀਆਂ ਆਂਵਦੀ ਹੈ<br>ਤੇਰੀ ਧੀ ਸੁਨਾਂਵਦੇ ਘਾਟ ਉੱਤੇ ਕੱਠੀ ਯਾਰ ਦੇ ਨਾਲ ਜਾ ਨ੍ਹਾਂਵਦੀ ਹੈ<br>ਕੋਈ ਲੱਕ ਨੂੰ ਚਿਮੜ ਮਸ਼ਕ ਹੋਕੀ ਕੋਈ ਮੁੱਖ ਨੂੰ ਮੁੱਖ ਛੁਹਾਂਵਦੀ ਹੈ<br>ਕੋਈ ਮੀਰੀਆਂ ਆਖਕੇ ਭੁਜ ਜਾਏ ਮਗਰ ਪਵੇ ਤਾਂ ਚੁੰਭੀਆਂ ਲਾਂਵਦੀ ਹੈ<br>ਕੋਈ ਆਖਦੀ ਮਾਹੀਆ ਮਾਹੀਆ ਵੇ ਤੇਰੀ ਮੈਂਹ ਕੱਟੀ ਕੱਟਾ ਜਾਂਵਦੀ ਹੈ<br>ਕੋਈ ਮਾਂਮੇਂ ਦਿਆਂ ਘਰ ਬੁਝਿਆਂ ਨੂੰ ਕੋਡੇ ਬਕ ਬਕੇ ਆਖ ਸੁਣਾਂਵਦੀ ਹੈ<br>ਕੋਈ ਆਖਦੀ ਐਥਰ ਹੋ ਰਾਂਝਿਆ ਵੇ ਮਾਰ ਬਾਹੁਲੀ ਪਾਰ ਨੂੰ ਧਾਂਵਦੀ ਹੈ<br>ਮੁਰਦੇ ਤਾਰਿਆਂ ਤਰਨ ਚੋਂਹਲ ਪਾਕੇ ਕੋਈ ਨੈਲ ਲਿੰਮਲ ਹੁੰਦੀ ਜਾਂਵਦੀ ਹੈ |

(੧) ਮਾਣੂ ਕਿਆਂ ਦਾ ਪੀਰ ਹੈ ਐਥੇ ਰਾਂਝੇ ਤੇ ਘਰੇਸਨ ਹੈ ਹੀਰ ਕੈਂਹਦੀ ਹੈ ਕੇ ਰਾਂਝੇ ਨੂੰ ਗਰੀਬ ਜਾਣਕੇ ਸਿਆਲ ਬਹੁਤ ਕੀਹ ਸਮਝਦੇ ਸੀ ਹੁਣ ਓਹਦਾ ਬੜਾ ਪੈਰੀਂ ਪੈਕੇ ਸਿਆਲਾਂ ਨੂੰ ਪੂਜਣਾ ਪਿਆ (੨) ਬੜਾ ਖਾਦ ਜਿੱਥੇ ਵੱਗ ਪਾਣੀ ਪੀਣ ਨੂੰ ਜਾਂਦੇ ਹੁੰਦੇ ਹੈਂ ਏਥੇ ਦਾ ਤਾਤਪਰਜ ਹੈ ਰਾਂਝਾ (੩) ਧੂੜ ਧਮਕ ਲਾਇਆ (੪) ਸੁਵੇਰ ਤੜਕਾ (੫) ਰਖਵਾਲਿਆਂ ਕਾਂਡਿਆਂ ਦੇ

* ਏਹ (੧) ਚਿਹਨ ਪਹਿਲੇ (੧) ਪੰਨੇ ਪਰਕਾਸ਼

ਕੁੱਤੇ ਤਾਰੀਆਂ ਤਰਦੀਆਂ ਲਾਡ ਕਰਕੇ ਇਕ ਛਾਲ ਅਛੂਹਮਦੀ ਲਾਉਂਦੀ ਹੈ
ਇਕ ਸ਼ਰਤ ਬਧੀ ਚੁੱਭੀ ਮਾਰ ਜਾਂਦੀ ਮਿੱਟੀ ਜਾ ਪਤਾਲ ਦੀ ਲਿਆਉਂਦੀ ਹੈ
ਇਕ ਵਾਂਙ ਕਕੂਹਿਆਂ ਸੀਖ ਟੱਕੇ ਇਕ ਉਟ ਵਾਂਙ ਬਕਲਾਉਂਦੀ ਹੈ
ਇਕ ਔਗਤ ਬੋਲਦੀ ਟੇਢੜੀ ਹੈ ਇਕ ਸੌਗ ਜਲਕਾਉਂਹੀ ਆਉਂਦੀ ਹੈ
ਇਕ ਲਯਹ ਹੋਇਕੇ ਕੂਕੜਾਵੇ ਇਕ ਹੋ ਮੈਸਾਰ ਸ਼ੋਰ ਆਉਂਦੀ ਹੈ
ਇਕ ਦੇ ਪਸਲੇਟੀਆਂ ਹੋ ਬਸਲਣ ਮਸ਼ਕ ਵਾਂਙ ਓਹ ਢਿਡ ਫੁਲਾਉਂਦੀ ਹੈ
ਹੀਰ ਤਰੇ ਚੌਤਰਫ ਰੰਝੇਟੜੇ ਦੇ ਮੋਹਰੀ ਮੱਛੀ ਬਣ ਕੇ ਆਉਂਦੀ ਹੈ
ਆਪ ਬਣੇ ਮੱਛੀ ਨਾਲ ਲਾਡ ਦੇ ਓਹ ਮੀਏਂ ਰਾਂਝੇ ਨੂੰ ਕੁਰਲ ਬਨਾਉਂਦੀ ਹੈ
ਏਸ ਤੁਖਤ ਹਜਾਰੇ ਦੇ ਛੋਹਰੇ ਨੂੰ ਰੰਗ ਰੰਗ ਦੀਆਂ ਜਾਲੀਆਂ ਪਾਉਂਦੀ ਹੈ
ਓਹਤਾਂ ਮੁਲਕੀਏ ਲਾਡ ਪਿਆਰ ਕਰਕੇ ਲਿਤ ਜਾਰਦਾ ਜਤੁ ਪਰਚਾਉਂਦੀ ਹੈ
ਜਿਹੇ ਨਾਲ ਕਲਹੁਰੀਆਂ ਖੇਡ ਸਈਆਂ ਸਭ ਘਰੋਂ ਘਰੀਂ ਉਠ ਚੱਲੀਆਂ ਹੈਂ
ਰਾਂਝਾ ਹੀਰ ਨਵੇਕਲੇ ਹੋ ਸੁੱਤੇ ਕੈਦੋ ਨਦੀ ਦੇ ਮਹੀਆਂ ਘੱਲੀਆਂ ਹੈਂ
ਕੈਠੇ ਦੋਹਾਂ ਨੂੰ ਵੇਖਕੇ ਪਏ ਓਥੇ ਦੋਵੇਂ ਮੇਰੀਆਂ ਤੇਸ ਹੋ ਚੱਲੀਆਂ ਹੈਂ
ਪਰ੍ਹੇ ਵਿਚ ਮੈਂ ਜਾਇਕੇ ਪਗ ਮਾਰੀ ਚੂਲੇ ਦੇਖ ਲਉ ਗੱਲਾਂ ਵਿਵਲੀਆਂ ਹੈਂ
ਚੇਚਕ ਆਖਿਆ ਅਖੀਂ ਵਿਖਾ ਮੈਨੂੰ ਮੁੰਡੀ ਲਾਹ ਸੁਟਾਂ ਇਹੁ ਮੁੰਡਿਆਂ ਦੀ
ਸਿਰ ਵੱਢਕੇ ਦੋਹਾਂ ਦੀ ਅਲਖ ਲਾਹਾਂ ਏ ਅਸੀਂ ਮਤੂਲਾ ਪਵੇਆਂ ਦੋਹਿਆਂ ਦੀ
ਪਰ੍ਹੇ ਵਿਚ ਬੇਸ਼ਰਮੀਂ ਦੀ ਗੱਲ ਹੋਈ ਚੇਤ ਵਿਚ ਕਲੇਜੇ ਦੇ ਚੁਭਕਦੀ ਹੈ
ਨਲਕਣ ਹੋ ਦੱਧਕੇ ਸਿਰ ਚੜ੍ਹਦਾ ਕੁਲੇ ਆਦਮੀਂ ਦੀ ਜਾਨ ਧਮਕਦੀ ਹੈ
ਚੇਚਕ ਘੋੜੇ ਤੇ ਤੁਰਤ ਸਵਾਰ ਹੋਇਆ ਹੱਥ ਸਾਂਗ ਜਤੁ ਬਿਜਲੀ ਲਸਕਦੀ ਹੈ
ਸੁੰਮ ਘੋੜੇ ਦੇ ਕਾਣ ਈ ਕਾਣ ਵੱਜਣ ਹੀਰ ਸੁਣਦਿਆਂ ਰਾਂਝੇ ਤੇ ਖਸਕਦੀ ਹੈ
ਮੈਂਤਾਂ ਫੇਰ ਨ ਆਉਂਗੀ ਕਦੇ ਏਥੇ ਹੁਣ ਖਿਮਾਂ ਕਰੇ ਧਈ ਡੁਮਕਦੀ ਹੈ
ਏਹ ਆਖ ਜਿਉਂ ਮੋਰਦੇ ਬੈਠ ਬਿੱਲੀ ਸਾਹ ਘੁਟ ਜਾਂਦੀ ਨਹੀਂ ਕੁਸਕਦੀ ਹੈ
ਕੱਲੇ ਦੋਹਾਂ ਨੂੰ ਵੇਖਕੇ ਮੇਹਰ ਓਥੇ ਗੁੱਸਾ ਖਾਇਕੇ ਹੋਇਆ ਹੈ ਰਤ ਵੰਨਾਂ
ਕਹੇ ਖੂਨ ਪੀਣਾ ਕਰਦਿਆਂ ਗਾ ਮੈਂ ਰੌਲੇ ਏਸ ਦਾ ਪਵੇਗਾ ਤਦ ਖੱਨਾਂ
ਏਹ ਵੇਖੋ ਨਪ੍ਯਾਰ ਕਰਤਾਰ ਦਾ ਹੈ ਬੇਲੇ ਵਿਚ ਅਕਲੀਆਂ ਜਾਣ ਰੰਨਾਂ
ਰਖ ਅੱਖਾਂ ਨੂੰ ਨੀਵੀਆਂ ਠੁਮਕ ਚੱਲਣ ਕੱਢੇ ਮਾਰਕੇ ਚੂਰੀਆਂ ਥਾਲ ਭੰਨਾਂ
ਹੀਰ ਆਖਦੀ ਚੁਪ ਕਰ ਬਾਬਲਾ ਵੇ ਜਾਏ ਖਿੰਡ ਜਹਾਨ ਵਿਚ ਗੱਲ ਕੀਤੀ
ਮਾਹੀ ਉਠ ਜਾਉ ਮਹੀਂ ਛੱਡ ਘਰ ਨੂੰ ਏਹ ਖ੍ਯਾਲ ਦੀ ਕਿਸੇ ਨ ਖਬਰ ਲੀਤੀ
ਦੀ

(੧) ਇਕ ਪਖੇਰੂ ਜੋ ਝੱਟ ਕਰਕੇ ਮੱਛੀ ਨੂੰ ਚੁੱਕ ਲੈ ਜਾਂਦਾ ਹੈ (੨) ਬੋਲਦੀ ਹੈ (੩) ਭੈੜੀ ਆਵਾਜ਼ (੪) ਇਕ ਪਾਣੀ ਦਾ ਜਿਉ ਜੋ ਮੱਛੀ ਨੂੰ ਖਾ ਜਾਂਦਾ ਹੈ ਓਹਨੂੰ ਉਦ ਬਲਾ ਕੈਂਹਦੇ ਹੋ (੫) ਪਾਸੇ ਮਾਰਕੇ (੬) ਕੂਲੇ ਪਰਾਂ ਵਾਲੀ ਮਜ਼ੇਦਾਰ ਪਾਣੀ ਵਿਚ ਰੈਹਣ ਵਾਲੀ ਤੇ ਮਿਕਣ ਰਖਣ ਵਾਲੀ ਮੱਛੀ (੭) ਖੇਲਦਾ ਨਾਉਂ ਹੈ (੮) ਗਾਰਦਣ (੯) ਰੰਬਦੀ ਹੈ ਡਰਦੀ ਹੈ (੧੦) ਬਰਛੀ (੧੧) ਬਿੱਲੀ ਵਾਂਙ ਘਾਤ ਲਾਕੇ ਫੜੀ ਤੱਕ ਕੇ (੧੨) ਕੇਹਰ

ਤੂੰਤਾਂ ਫੇਰ ਨ ਕਿਸੇ ਲਿਆਂਦਿਆਂ ਹੈ ਏਹਨੂੰ ਪਿਛਲੀ ਸ਼ਾਮਲਾ ਹੋਈ ਬੀਤੀ
ਮੋਹਰ ਸੁਣਦਿਆਂ ਈ ਬੇ ਸੁਰਤ ਹੋਇਆ ਜਿਵੇਂ ਕਿਸੇ ਅਫ਼ਯੂਨ ਤੇ ਭੰਗ ਪੀਤੀ
ਤੈਨੂੰ ਸਾਰੜੀ ਹਾਲ ਸੁਣਾ ਦਿੱਤਾ ਤੇਰੀ ਧੀ ਕਲੰਕ ਲੁਆਇਆ ਹੈ
ਤਰਤ ਦੇ ਵਿਆਹ ਤੂੰ ਮੁਲਕੀਏ ਨੀਂ ਤੇਰੀ ਧੀ ਸਿਆਲਾਂ ਦਾ ਨਕ ਡੁਬੋਇਆ ਹੈ

**ਮੁਲਕੀ**

ਸਾਡੇ ਲੋਕ ਸਾਡੇ ਲੱਜ ਮੋਈ ਤੈਨੂੰ ਬੜੀ ਸੋਹਣੀ ਧੀ ਕੁਲੰਕ ਲਾਈ
ਨਿੱਤ ਕਰੇਂ ਰੇਸ਼ਾ ਨਿੱਤ ਕਰੇਂ ਯਾਰੀ ਨਿੱਤ ਕਰੇਂ ਪਖੰਡ ਤੇ ਨਿੱਤ ਠਗੀ
ਅਸੀਂ ਹਟਕਿਆ ਹੋੜਿਆ ਮੁੜੇਂ ਨਹੀਓਂ ਤੈਨੂੰ ਕਿਸੇ ਫ਼ਕੀਰ ਦੀ ਕਣੀ ਵੱਗੀ
ਤੂੰਤਾਂ ਮੱਖਣ ਖੰਡ ਤੇ ਖੀਰ ਖਾਂਦੀ ਮਾਊਂ ਫਿਟਕਣੀ ਗਈ ਹੈਂ ਹੋ ਬੱਗੀ
ਤੂੰ ਅਕਾਇਕੇ ਸਾਨੂੰ ਕੇ ਰੋਹੜ ਦਿੱਤਾ ਛੱਲ ਫਿਟ ਦੇ ਨੌਹਰੀਏ ਛੋਹਰੀਏ ਨੀਂ
ਅੱਜ ਰਾਤ ਤੈਨੂੰ ਮਜ਼ ਵਾਹ ਡੋਬਾਂ ਤੇਰੀ ਸ਼ਾਮਤ ਆਈ ਹੈ ਚੋਰੀਏ ਨੀਂ

**ਹੀਰ**

ਖੋਤੀ ਕਿਸੇ ਦੀ ਨਹੀਂ ਚੁਰਾ ਆਂਦੀ ਵਾਲੀਂ ਹੋ ਅਜੇ ਕਾਸ ਨੂੰ ਬੋਲਨੀਂ ਹੈਂ
ਪਾਪ ਦੱਸ ਖਾਂ ਅਸੀਂ ਹੈ ਕੀ ਕੀਤਾ ਐਡਾ ਝੂਠ ਪਹਾੜ ਕਿਉਂ ਤੋਲਨੀਂ ਹੈਂ
ਦੁੱਖਾਂ ਨਾਲ ਗੁਲਾਬ ਤਿਆਰ ਹੋਇਆ ਗੱਠਾਂ ਵਿਚ ਕਿਉਂ ਫੁਲਾਂਦਾ ਖੋਲਨੀ ਹੈਂ
ਅਣ ਸੁਣਿਆਂ ਨੂੰ ਚਾ ਸੁਣਾਇਆ ਹੈ ਮੇਰੇ ਨਾਗ ਵਾਂਙੂ ਵਿਸ ਘੋਲਨੀਂ ਹੈਂ
ਮੱਖਣ ਭੇਟ ਰੰਝੇਟੇ ਦੀ ਅਸੀਂ ਕੀਤਾ ਫੇਕੀ ਛਾਹ ਨੂੰ ਮਾਂ ਕਿਉਂ ਰੋਲਦੀ ਹੈਂ
ਸੱਚ ਆਖਨੀਆਂ ਅਨੇਂ ਮੋਂ ਵਾਂਙੂ ਮਾਂ ਸੂਤ ਵਿਚ ਮੱਠੀਆਂ ਰੋਲਦੀ ਹੈਂ

**ਸੁਲਤਾਨ ਮੁਲਕੀ ਨੂੰ**

ਤੇਰੇ ਆਖਿਆਂ ਸਤਰਜੇ ਨਾਂ ਬੈਠੇ ਫੜਾਂ ਏਸਦੀ ਧੌਣ ਤਲਵਾਰ ਅੰਮਾਂ
ਬਾਹਰ ਜਾਂਦੜੀ ਅਸਾਂ ਜੇ ਫੇਰ ਡਿੱਠੀ ਸੁਟਾਂ ਏਸ ਨੂੰ ਜਾਨ ਤੋਂ ਮਾਰ ਅੰਮਾਂ
ਦਾਗ ਵਡੇ ਨਹੀਓਂ ਸਾਡੇ ਵਿੱਚ ਵੇਹੜੇ ਨਹੀਂ ਟੁੱਕਰੇ ਕਰੂੰਗਾ ਚਾਰ ਅੰਮਾਂ
ਓਹਦੇ ਗਾਣਿਆਂ ਮੇਹਣਿਆਂ ਡੋਬ ਦਿੱਤਾ ਮੌਹਰਾ ਦੇਕੇ ਏਸਨੂੰ ਮਾਰ ਅੰਮਾਂ

**ਹੀਰ**

ਅੱਖਾਂ ਲੱਗੀਆਂ ਮੁੜਨ ਨ ਵੀਰ ਮੇਰੇ ਭੌਣ ਵਾਰ ਸੁੱਟੀ ਬਲਿਹਾਰੀਆਂ ਵੇ
ਬਦੀ ਲਿਖੀ ਹੈ ਏਹ ਨਸੀਬ ਮੇਰੇ ਭਾਵੇਂ ਵਢ ਤੂੰ ਨਾਲ ਤਲਵਾਰੀਆਂ ਵੇ
ਲਹੂ ਵਿੱਕਰੋਂ ਨਿੱਕਲੇ ਨਹੀਂ ਪਾਣੀ ਜਿੱਥੇ ਲੱਗੀਆਂ ਤੇਜ਼ ਕਟਾਰੀਆਂ ਵੇ
ਸਿਰ ਦਿਤਿਆਂ ਬਾਝ ਨ ਪ੍ਰੇਮ ਪੱਕੇ ਵੀਰਾ ਨਹੀਂ ਸੁਖਾਲੀਆਂ ਯਾਰੀਆਂ ਵੇ

**ਕਾਜ਼ੀ**

ਮੰਨ ਆਖਿਆ ਤੂੰ ਕਰਤਾਰ ਦਾ ਕਰ ਮਾਪੇ ਜਿਦ ਚੜ੍ਹੇ ਚਾ ਮਾਰਨਗੇ ਨੀਂ
ਤੇਰੀ ਜੀਭ ਕਿਆੜੀਓਂ ਕੱਢਣਗੇ ਨੀਂ ਕਲੀ ਅੱਖਾਂ ਦੇ ਵਿਚ ਪਘਾਰਨਗੇ ਨੀਂ
ਮੂਲੋਂ ਦੀਦੜੇ ਤੇਰੇ ਨ ਹੋਣ ਨੀਵੇਂ ਅੱਖਾਂ ਬਾਜ਼ਾਂ ਦੇ ਵਾਂਙ ਓਹ ਪਾੜਨਗੇ ਨੀਂ
ਮਾਂ ਬਾਪ ਦਾ ਕਿਹਾ ਜੇ ਨਾਂ ਮੰਨੇਂ ਓਹਨੂੰ ਡੂੰਘੜੇ ਖੂਹ ਨਘਾਰਨਗੇ ਨੀਂ

**ਹੀਰ**

ਕਰੇ ਲਖ ਨਸੀਹਤਾਂ ਤੁਸੀਂ ਮੈਨੂੰ ਔਖਾ ਕਾਜ਼ੀਆ ਪ੍ਰੇਮ ਤੋਂ ਤੋੜਨ ਵਾਰੀ
ਮਸਲੇ ਜਾ ਸੁਣਾ ਤੂੰ ਹੋਰਨਾਂ ਨੂੰ ਜੇਹੜੀਆਂ ਸੁਣਦੀਆਂ ਈ ਤੇਰੇ ਲੋੜ ਵਾਰੀ



(੧) ਤੂੰ ਬੇਸ਼ਰਮ ਬਣ ਗਈ (੨) ਚਿੱਟੀ (੩) ਨੀ ਰੂਪ ਤੇ ਖੋਟ ਦੀ ਭਰੀ ਹੋਈਏ (੪) ਗੁੱਸੇ ਰੂਪ ਦੀ ਭਰੀ ਹੋਈਏ (੫) ਡੂੰਘਾ ਪਾਣੀ ਜਿੱਥੇ ਘੁੰਮਣ ਘੇਰੀ ਹੋਵੇ ਮਝਧਾਰ ਕਹਾਉਂਦਾ ਹੈ (੬) ਮੱਠੀ ਫੜਨ ਵਾਲਾ (੭) ਜ਼ੋਹਰ (੮) । ਤਾਲੂ (੯) ਬਕ ਬਕ ਬਕਵਾਸ ॥

ਜੇਹੜੀ ਭਾਵੀ ਹੈ ਲਿਖੀ ਸੋ ਨਹੀਂ ਮਿਟਦੀ ਕੈਂਹ ਜੋਸ਼ਿਆਂ ਓਦਣ ਹੋਣ ਧਾਰੀ
ਮੀਆਂ ਸੁਾਡੇ ਜੋਹਾਂ ਹੁਣ ਪਾਪੀਆਂਦੀ ਕਰੇ ਰਬਦੀ ਸੈਆਇਨ ਕੈਂਹ ਕਾਰੀ

**ਰਾਂਝਾ** ਸਸੀ ਜੰਮਨੇਂ ਹੱਥੀਂ ਸੀ ਰੋਹੜ ਦਿੱਤੀ ਕਈ ਭੁਸ ਛੱਡੀ ਘਰੇ ਗਾਉਂਦੇ ਹੈਂ
ਔਲਾਦ ਜੇਹੜੀ ਕਹਾ ਨਾ ਮੰਨੇਂ ਬਾਪ ਓਸਨੂੰ ਤੁਰਤ ਮੁਕਾਉਂਦੇ ਹੈਂ
ਏਹੀ ਜਹੀ ਔਲਾਦ ਨ ਰਖੀਏ ਨੀਂ ਜਿਹਦੇ ਵੇਖ ਉਲਾਂਭੜੇ ਆਉਂਦੇ ਹੈਂ
ਜੇਹੜੇ ਲੋਕ ਹੈਂ ਮਾਰਦੇ ਪਾਪੀਆਂ ਨੂੰ ਜੱਮੇਂ ਖੂਨ ਨ ਤਿਨ੍ਹਾਂਦੇ ਆਉਂਦੇ ਹੈਂ

**ਹੀਰ** ਸਸਾਨੂੰ ਆਖਦੇ ਬਾਵਲਾ ਅਮਲੀਆਂ ਤੋਂ ਨਹੀਂ ਅਮਲ ਹਟਾਇਆ ਜਾਏ ਮੀਆਂ
ਜੇਹੜੀ ਰੇਖਾ ਹੈ ਲੇਖਦੀ ਵਗ ਚੁਕੀ ਕੈਂਹ ਜੋਸ਼ਿਆਂ ਦੇ ਹਟਾ ਮੀਆਂ
ਦਾਗ ਅੰਬ ਤੇ ਸਾਬੂਦਾ ਲਹੇ ਨਾਹੀਓਂ ਤਿਵੇਂ ਪ੍ਰੇਮ ਦਾ ਦਾਗ ਨ ਜਾਏ ਮੀਆਂ
ਏਸ ਪ੍ਰੇਮਦੇ ਰੋਗਦੀ ਗਲ ਐਵੇਂ ਸਿਰ ਜਾਏ ਏਹ ਪਰ ਨ ਜਾਏ ਮੀਆਂ

## ਦੂਜਾ ਅੰਕ (ਬਾਹਰ ਨਵ)

ਤੀਜੀ ਝਾਕੀ — ਕੈਦੋਦੀ ਬਾਉਲੀ

**ਹੀਰ** ਮੈਨੂੰ ਓਹਨੂ ਆਖਦਾ ਏ ਕੈਦੋ ਰੌਲਾ ਪਰ੍ਹੇਦੇ ਵਿਚ ਓਸ ਪਾਇਆ ਹੈ
ਮਾਂਹੁ ਨਾਲ ਬਦੇਸ਼ਿਆਂ ਸੁਣੇ ਸਟੀਓ ਲੋਕਾਂ ਵਿਚ ਨੇਂ ਘੋਲ ਮਚਾਇਆ ਹੈ
ਆਹ ਏਸਨੂੰ ਲਾਇਕੇ ਅੱਗ ਝੁੱਗੀ ਸਾਡ਼ ਬਾਲਕੇ ਹੋਜ ਸਭ ਲੁੱਟੀਏ ਨੀਂ
ਨਾਲ ਜੁੱਤੀਆਂ ਏਸਦਾ ਕਰੇ ਝਾਟਾ ਲਿਗ ਪੈਰ ਉਹਦੇ ਸਭ ਜੁਟੀਏ ਨੀਂ
ਸਾਨੂੰ ਕਿਸੇਨੇ ਕੁਝ ਨਾ ਆਖਣਾ ਹੈ ਪਿੰਡ ਕੈਂਹ ਸੋਡੇ ਖੂਨ ਭੁੜਦੇ ਨੀਂ
ਝੁੱਗੀ ਹਰ ਬਗਾਨੜੀ ਅੱਗ ਸੇਕ ਵੇਖੇ ਬੁਰੇ ਚਾਲੇ ਭੈੜਾ ਰੋਕਦੇ ਨੀਂ
ਸਹੇਲੀਆਂ ਕੈਦੋ ਨੂੰ ਫੜ ਬਹਾਕੇ ਕੁਟਦੀਆਂ ਹੈਂ ਓਹਦੀ ਝੁੱਗੀ ਨੂੰ
ਅੱਗ ਲਾਉਂਦੀਆਂ ਹੈਂ ਤੇ ਸਭ ਭਾਂਡੇ ਟੀਂਡੇ ਕੈਦੋਦੇ ਭੰਨਦੀਆਂ ਹੈਂ
ਕੈਦੋ ਖਪੇੜੀ ਖਪੇੜੀ ਕਰਦਾ ਹੈ ਤੇ ਲੋਕ ਆਣ ਕੱਠੇ ਹੁੰਦੇ ਹੈਂ

**ਕੈਦੋ** ਗਲੇਂ ਲਾਹਕੇ ਸੋਹਲੀਆਂ ਸਿਰੋਂ ਟੋਪੀ ਪਾਣ ਸੱਲਿਆਂ ਸੋਖਨੂੰ ਘੱਟਿਆ ਹੈ
ਭੁੰਨ ਕੋਰ ਤੇ ਕੁਤਕੀ ਛਿਣਨ ਲਤੀਂ ਮਾਰ ਮਾਰ ਮੈਨੂੰ ਇਨ੍ਹਾਂ ਫੱਟਿਆ ਹੈ
ਮੈਂ ਜੇਨੂੰ ਸਿਰ ਤੇਣ ਤੇ ਧਾ ਮੁੰਯਾ ਲਾਂਗਾਣ ਤੋੜਕੇ ਧਣਾ ਧਣ ਕੁੱਟਿਆ ਹੈ
ਮਾਰ ਮਾਰ ਕੇ ਮੁੱਕੀਆਂ ਚੂਰ ਕੀਤਾ ਵਾਂਙ ਤੂਟਦੇ ਫਾਇਕੇ ਜੁੱਟਿਆ ਹੈ
ਝੁੱਗੀ ਸਾੜਕੇ ਭਾਂਡੜੇ ਭੰਨ ਸਾਰੇ ਕੂਕੜ ਕੁੱਤੀਆਂ ਸਭ ਕੁਹਾਈਆਂ ਹੈਂ
ਕੀ ਮੈਂ ਲਾੜਕੀਆਂ ਦੀ ਕਰਤੂਤ ਦੱਸਾਂ ਗੱਲਾਂ ਇੱਕ ਤੋਂ ਇੱਕ ਸਵਾਈਆਂ ਹੈਂ

(੧) ਦੂਆਦਾਰੂ (੨) ਸੱਸੀਦੇ ਬਾਪਦਾ ਨਾਉਂ ਹੈ ਜਿਹਨੇਂ ਸੱਸੀਨੂੰ ਜਮਦਿਆਂ ਈ ਜਦੋਂ ਨਜੂਮੀਆਂ ਏਹ ਸੁਣਾਇਆ ਕਿ ਏਹ ਕਿਸੇ ਤੇ ਮੋਹੀ ਜਾਊਗੀ ਅਪਣੇ ਪੇਉਦਾ ਨਾਉਂ ਗਾਲੂਗੀ ਇਕ ਸੰਦੂਕ ਵਿਚ ਪਾ ਨਾਲ ਧਨ ਪਦਾਰਥ ਰੱਖ ਦਰਯਾ ਵਿਚ ਰੋਹੜ ਦਿੱਤੀ ਇਕ ਧੋਬੀ ਨੇਂ ਸੰਦੂਕ ਵਿੱਚੋਂ ਕਢਕੇ ਪਾਲੀ ਫੇਰ ਏਹ ਪੁੰਨੂੰ ਤੇ ਮੋਹੀ ਗਈ (੩) ਵਾਰ ਜਾਂ ਉਸਤਤ ਗਾਉਣ ਵਾਲਾ (੪) ਸਹੇਲੀਓ (੫) ਜੁੜਕੇ ਬਨ ਦੇਓ (੬) ਕੋੜ ਜਹੀ ਨਕਾਰੀ ਚੀਜ਼ ਦੇ ਖੂਨ ਕਰਨ ਤੋਂ ਉਹਦੇ ਬਦਲੇ ਪਿੰਡ ਕੌਣ ਸਾਡ਼ਦਾ ਹੈ (੭) ਝੋਸਾ ਮਾਰਕੇ ਹਲੂਣਕੇ (੮) ਲੰਗੋਟ

ਕਫ਼ਨੀਂ ਪਾਕੇ ਬਾਦਸ਼ਾਹਦੇ ਜਾ ਕੂਕਾਂ ਪਟਾਂ ਜਾਗ ਤੇਂ ਇਨ੍ਹਾਂਦਾ ਨਾਉਂ ਮੀਆਂ
ਮੈਂ ਤਾਂ ਘੇਲਨੇ ਮਾਰਿਆ ਸਚੋ ਪਿੰਡੇ ਏਹ ਬੜਾ ਉਪਦਰੀ ਥਾਉਂ ਮੀਆਂ
ਚੇਰਕ — ਚਾਲਾਂ ਭੈੜੀਆਂ ਤੇਰੀਆਂ ਲੀਗਿਆ ਓਏ ਮੈਹਲ ਚਾਹੜਕੇ ਪੌੜੀਆਂ ਢਾਵਨਾਂ ਹੈਂ
ਤੈਨੂੰ ਬਾਣ ਹੈ ਬੁਰਾ ਕਮਾਉਣੇਂ ਦੀ ਐਵੇਂ ਟਕਰਾਂ ਪਿਆ ਲੜਾਵਨਾਂ ਹੈਂ
ਪੇਉ ਪੁਤਰਾਂ ਨੂੰ ਜਾਰ ਜਾਰ ਕੇਲੇਂ ਭਾਈਆਂ ਨੂੰ ਪਾੜ ਵਿਖਾਵਨਾਂ ਹੈਂ
ਪਗਾਂ ਜਾ ਜਟਾਂ ਪਿਛੋਂ ਛੋਹ ਸਾਡਾ ਐਵੇਂ ਕਾਸਨੂੰ ਪਿਆ ਖਪਾਵਨਾਂ ਹੈਂ
ਖ਼ੁਹ ਸਭੁ ਜਹਾਨ ਤਾਂ ਰੋਸ ਰੋੜੇ ਤੈਨੂੰ ਵਲ ਹੈ ਉਲਟਿਆਂ ਰੋੜਿਆਂਦਾ
ਤੈਨੂੰ ਵਲ ਹੈ ਦਬ ਦਰੇੜਿਆਂ ਦਾ ਤੂੰਹੀਂ ਮੂਲ ਹੈਂ ਇਨ੍ਹਾਂ ਬਖੇੜਿਆਂ ਦਾ
ਕੈਦੋ — ਏਹੀ ਰਬ ਦੀ ਨਜ਼ਾਉ ਕਮਾਉ ਪੈਂਦੇ ਕੁਦੇਸ ਵਿਚ ਕੁੱਟਿਆ ਫੁੱਟਿਆ ਹਾਂ
ਗੁਰੂ ਬਖਸ਼ਿਆ ਸੀ ਠੂਠਾ ਭੁਨਿਆ ਹੈ ਧੁਰੋਂ ਜੜ੍ਹਾਂ ਤੇਂ ਲਾ ਮੈਂ ਪੁਟਿਆ ਹਾਂ
ਮੈਨੂੰ ਮਾਰਿਆ ਵੇਖਦਾ ਮੁਲਖ ਸਾਰਾ ਧ੍ਰੂ ਕਰੇਗਾ ਮੇਰੇ ਵਾਂਙੂ ਸੁਟਿਆਂ ਹਾਂ
ਹੜ ਗੋਡ ਤੇ ਭੁਨਕੇ ਚੂਰ ਕੀਤੇ ਅੜੀਦਾਰ ਖੋਤੇ ਵਾਂਙੂ ਕੁੱਟਿਆਂ ਹਾਂ
ਪੈਂਠ — ਕੁੜੀਓ ਦੱਸੋ ਖਾਂ ਅਸੀਂ ਹਾਂ ਪੁਛੂ ਕਰਦੇ ਲੈਕੂ ਕਾਸਨੂੰ ਢਾਇਕੇ ਮਾਰਿਆ ਹੈ
ਬੜਾ ਸਿਰੀਂ ਗੁਨਾਹ ਚੜ੍ਹਾਇਆ ਹੈ ਹਾਲੂ ਕਾਲ ਫਕੀਰ ਉਤਾਰਿਆ ਹੈ
ਕੁੜੀਆਂ — ਮੂੰਹ ਵਿਚ ਪਾ ਉਂਗਲੀਆਂ ਕੈਂਹਦੀਆਂ ਹੈਂ[4] ਕਾਰੇ ਕਰਨ ਤੇਂ ਏਹ ਨ ਸੰਗਦਾ ਹੈ
ਲੈਕੂ ਰਿਛ ਪੈਂਦੇ ਜੂਹ ਵਿਚ ਵੜਕੇ ਸਾਡੇ ਕੰਨਾਂ ਦੇ ਫੁਲਾਂ ਨੂੰ ਸੁੰਘਦਾ ਹੈ
ਕੈਦੋ — ਮੈਨੂੰ ਮਾਰਕੇ ਉਧਲਾਂ ਮੁੰਜ ਕੀਤਾ ਝੁਗੀ ਬਾਲ ਮੇਆਤੜੇ ਸਾੜ ਦਿਤੀ
ਕੁਕੜ ਕੁਤਿਆਂ ਭੰਗ ਅਫੀਮ ਲੁੱਟੀ ਮੇਰੀ ਬਾਉਲਾ ਸਭੁ ਉਜਾੜ ਦਿੱਤੀ
ਧਰੂ ਹੇਲ ਧਾੜ ਮਾਰ ਮੁਲਕ ਲੁਟਨ ਮੇਰੇ ਬਾਬਦੀ ਧਾੜ ਉਤਾਰ ਦਿੱਤੀ
ਬਾਕੀ ਰਹੀ ਐਸੀਂ ਮਨਸੂਰ ਵਾਂਙੂ ਸੂਲੀ ਚਾੜ੍ਹ ਨਜਾਨ ਮੇਰੀ ਮਾਰ ਦਿੱਤੀ
ਕੁੜੀਆਂ — ਕੁੜੀਆ ਪਿਟੀਆਂ ਅਸੀਂ ਨ ਹਥ ਲਾਇਆ ਐਸੀਂ ਗੱਲ ਨ ਤੁਸੀ ਨਿਤਾਰਦੇ ਓ
ਫਰ ਫੇਜੀਆਂ ਮਕਰੀਆਂ ਠਕਰੀਆਂ ਨੂੰ ਮੂੰਹ ਲਾਇਕੇ ਤੁਸੀਂ ਵਗਾੜਦੇ ਹੋ
ਏਹੁ ਲੱਚ ਮੁਸ਼ਟੰਡੜਾ ਅਸੀਂ ਕੁੜੀਆਂ ਅਜੇ ਸੱਚ ਤੇ ਝੂਠ ਨਤਾਰਦੇ ਓ
ਕੈਦੋ — ਵੇਲੂ ਬਾਂਦਰ ਲੁਚ ਕੁਪਤੜੇ ਨੂੰ ਮਾਰ ਜੁਟਕੀਆਂ ਸਾਰੀਂ ਪਚਾਰਦੇ ਓ
ਮੇਰੀ ਹਟ ਪਸਾਰੀ ਦੀ ਲੁੱਟ ਲਈ ਕੇਹੜੀ ਕੇਹੜੀ ਦਾ ਲਵਾਂ ਮੈਂ ਨਾਉਂ ਮੀਆਂ
ਕੀ ਕਰਾਂ ਮੇਰੇ ਨਾਲ ਬੁਰੀ ਹੋਈ ਹੋਇਆ ਨਾਲ ਮੇਰੇ ਅਨਜਾਉਂ ਮੀਆਂ
ਤੇੜ ਬਾਗ ਉਜਾੜਦੇ ਮੇਵਿਆਂ ਦੇ ਜਾ ਪਕੜ ਲਿਆਉਂਦੇ ਚਾਉ ਮੀਆਂ
ਸੁਨੇਂ ਪੈਂਚੋ ਨ ਵਸੀਂਹਏ ਮੂਲ ਓਥੇ ਜੇਹੜੇ ਹੋਣ ਉਪਦਰੀ ਥਾਉਂ ਮੀਆਂ
ਪੈਂਠ — ਤੇਰੀ ਝੁਗੀ ਨੂੰ ਫੇਰ ਬਨਾ ਦੇਈਏ ਜੇਹੜੀ ਝੁਗੀ ਨੂੰ ਇਨ੍ਹਾਂ ਉਜਾੜਿਆ ਹੈ
ਤੈਨੂੰ ਪੋਸਤ ਅਫੀਮ ਤੇ ਭੰਗ ਦੇਈਏ ਹੋਰ ਜੋ ਕੁਝ ਇਨ੍ਹਾਂ ਵਗਾੜਿਆ ਹੈ

(1) ਜਿਨਾਂ ਬੈਹਲੀਆਂ ਦੇ ਕੁੜਤਾ ਜੇਹੜਾ ਫਕੀਰ ਪਾਉਂਦੇ ਹੈਂ ਫੱਟੀ ਹੋਈ ਕਫਨੀ ਅਨਜਾਉਂ ਦੀ ਨਸ਼ਾਨੀ ਹੁੰਦੀ ਹੈ
(2) ਸਿਧੱ (3) ਲੋਕ ਪਿੰਜਰ (4) ਚੈੜੇ ਕੰਮ (5) ਰਿਛ

ਪੈਂਚ ਕੁੜੀਆਂ ਨੂੰ ਫਿਕਰ ਮੈਂਬਰ ਕਰਕੇ ਕੈਦੋ ਦੀਆਂ ਅੱਖਾਂ ਪੂੰਝਦੇ ਹੈਂ

**ਕੈਦੋ** ਫੁੱਲ ਪੀਆਂ ਦੇ ਹੋਕੇ ਤੁਸੀਂ ਪੈਂਚੋ ਵੇਖੋ ਦੀਨ ਈਮਾਨ ਨਿਘਾਰਿਆ ਹੈ
ਮੀਆਂ ਅੰਧ ਰਾਜਾ ਤੇ ਬੇਦਾਦ ਨਗਰੀ ਤੁਸੀਂ ਲੰਡੇ ਨੂੰ ਠਗਕੇ ਠਗਿਆ ਹੈ

**ਪੈਂਚ** ਅੱਕ ਬੀਜ ਕੇ ਕਿਸੇ ਨ ਅੰਬ ਖਾਧੇ ਫਰਵ੍ਹਾਂਹ ਸ਼ਹਤੂਤ ਨ ਲਾਇਆ ਹੈ (੧)
ਜੇਹਾ ਬੀਜੀਏ ਉਵੇ ਤੇਹਾ ਵੱਢ ਲਈਏ ਸੱਭ ਸਿਆਣਿਆਂ ਆਖ ਸੁਣਾਇਆ ਹੈ
ਮੀਆਂ ਚੁਗਲੀਆਂ ਕਰਨ ਤੇ ਝੂਠ ਬੋਲਣ ਰਾਹ ਸਾਧ ਦੇ ਵਿਚ ਨ ਆਇਆ ਹੈ
ਪੰਜ ਤੱਤ ਮਾਰੇ ਸੋਈ ਸਾਧ ਹੋਵੇ ਨਹੀਂ ਗਧੇ ਤੇ ਗੋਦੜਾ ਪਾਇਆ ਹੈ

## ਦੂਜਾ ਅੰਕ
(ਸ਼ਾਹਰ ਸਭ)

### ਚੌਥੀ ਝਾਕੀ
(ਚੂਚਕ ਦਾ ਘਰ)

**ਕੈਦੋ** ਹੀਰ ਜਾਣਨੇ ਮੈਂ ਤੇ ਨਹੀਂ ਰੈਂਹਦੀ ਦੇਵੇਂ ਪੈਰ ਜੇ ਏਸਦੇ ਵੱਢ ਕੇ ਜੀ
ਜਿਹੜੀਆਂ ਮੁੰਡੀਆਂ ਕਾਦੀਆਂ ਨਿਕੂਹ ਨਾਲੇ ਤੇਰੂ ਕੁੱਲ ਭਾਵੇਂ ਬੀਰ ਹੌਂਕਦੇ ਓ

**ਚੂਚਕ** ਸੁਨੇ ਚਾਕ ਤੂੰ ਏਹ ਨ ਮੂਹੂ ਮੁਸਲੇਂ ਅਸੀਂ ਵਰਜੀਏ ਤੇ ਨਿਤ ਹੋੜੀਏ ਜੀ
ਸਜਣ ਆਖਦੇ ਫਟੇ ਨ ਮੂਲ ਮਿਲਦੇ ਦਿਲ ਮੋਤੀ ਤੇ ਕੱਚ ਨ ਜੋੜੀਏ ਜੀ

**ਕਾਜ਼ੀ** ਮੀਆਂ ਚੋਚਕਾ ਆਖਿਆ ਮੰਨ ਮੇਰਾ ਖੇੜੇ ਪੌਂ ਨਹੀਂ ਕਾਰ ਹਾਰਨੀਂ ਦੇ
ਤੁਰਤ ਏਸਨੂੰ ਕਿਤੇ ਵਿਆਹ ਦੇ ਓ ਵੇਖੋ ਕਰਮ ਨ ਏਸ ਲੋਹੜੇ ਮਾਰਨੀ ਦੇ
ਸਾਰਾ ਜਗ ਹੈਰਾਨ ਹੈ ਵੇਖ ਚਾਲੇ ਏਸ ਉਨੀ ਬੇ ਮੁਹਾਰਨੀਂ ਦੇ
ਲੂਣ ਪਾਇਆਂ ਭੀ ਅੱਖ ਨ ਕਰੇ ਨੀਵੀਂ ਨਿਰਲੱਜ ਦੀਦੇ ਹਰਜਾਰਨੀਂ ਦੇ

**ਸੁਲਤਾਨ** ਮਾਂ ਬਾਪ ਕਾਜ਼ੀ ਭਾਈ ਹਾਰ ਥੱਕੇ ਏਸ ਸਾਰਿਆਂ ਨੂੰ ਈ ਭੁਕਾਇਆ ਹੈ
ਮੂੰਹ ਘੁੱਟ ਰਹੇ ਵਾਲ ਪੁੱਟ ਰਹੇ ਅੰਤ ਹੱਟ ਰਹੇ ਚਰਜ ਆਇਆ ਹੈ
ਜੁੱਤੀਆਂ ਜੁੱਟ ਰਹੇ ਝਾਟਾ ਪੁੱਟ ਰਹੇ ਮਾਰ ਕੁੱਟ ਰਹੇ ਮਾਨੂੰ ਤਾਇਆ ਹੈ
ਲਤਾਂ ਪੁਟ ਰਹੇ ਲਤੀਂ ਕੁਟ ਰਹੇ ਤੇ ਨਖੁਟ ਰਹੇ ਲੋਹੜਾ ਆਇਆ ਹੈ

**ਚੂਚਕ** ਮੈਂ ਤਾਂ ਰਾਂਝੇ ਨੂੰ ਏਹ ਸਾਂ ਆਖ ਬੈਠਾ ਮੰਗੂ ਮਾਲ ਸਿਆਲ ਤੇ ਹੀਰ ਤੇਰੀ
ਓਹਦੇ ਨਾਲ ਮੈਂ ਹੀਰ ਵਿਆਹ ਦੇਵਾਂ ਜੇਕਰ ਮੰਨ ਲੈ ਤੁਸੀ ਏਹ ਗੱਲ ਮੇਰੀ

**ਭਾਈਚਾਰਾ** ਨਾਲ ਰਾਂਝਿਆਂ ਕਦੇ ਨ ਸਾਕ ਕੀਤਾ ਨਹੀਂ ਦਿੱਤੀਆਂ ਅਸਾਂ ਕੁੜਮਾਈਆਂ ਜੀ
ਕਿਤੇ ਰੁਲਦਿਆਂ ਗੋਲਿਆਂ ਆਇਆਂ ਨੂੰ ਦੇਓ ਏਹ ਮਜਾਲਾਂ ਦੀਆਂ ਜਾਈਆਂ ਜੀ
ਖੇੜੇ ਸਾਕ ਚੰਗੇ ਕੇਹਾ ਮੰਨ ਸਾਡਾ ਪਿੱਛੇ ਫਿਰੇਂਗਾ ਢੂੰਡਦਾ ਜਾਇਆਂ ਜੀ
ਮੀਆਂ ਆਖ ਅੰਗਾਰਿਆਂ ਰੁਖਦੀਆਂ ਭੀ ਕਿਸੇ ਵਿੱਚ ਬਰੂਦ ਲੁਕਾਈਆਂ ਜੀ

**ਚੂਚਕ** ਤੁਸੀਂ ਮੈਨੂੰ ਏਹ ਨੇਕ ਸਲਾਹ ਦਿੱਤੀ ਥੁਆਡਾ ਆਖਿਆ ਮੈਂ ਪਰਵਾਨ ਕੀਤਾ
ਇਨ੍ਹਾਂ ਦਮਾਂ ਦਾ ਕੂੜ ਵਿਸਾਹ ਨਹੀਂ ਓ ਹੀਰ ਵਿਆਹਣ ਦਾ ਅਸੀਂ ਸਾਮਾਨ ਕੀਤਾ

(੧) ਫਰਵ੍ਹਾਂਹ ਦੇ ਰੁਖ ਨੂੰ ਸ਼ਹਤੂਤ ਦਾ ਮੇਵਾ ਨਹੀਂ ਲਗਦਾ ਭੈੜੇ ਕੰਮ ਤੋਂ ਚੰਗੇ ਫਲ ਦੀ ਆਸ ਨਹੀਂ ਰਖਣੀ ਚਾਹੀਦੀ

**ਹੀਰ** ਤੁਸੀਂ ਅਪਣੇ ਵਚਨ ਵਿਸਾਰ ਦਿੱਤੇ ਸਾਕ ਨਾਲ ਕੀਤਾਂ ਖੀਂਡਾ ਸੇਰੀਆਂ ਦੇ
ਤੁਸੀਂ ਉੱਲੂ ਨੂੰ ਕੂੰਜ ਦਾ ਸਾਕ ਦਿੱਤਾ ਪਰੀ ਬਨ੍ਹ ਦਿੱਤੀ ਗਲ੍ਹ ਚੂੜੇਰੀਆਂ ਦੇ
ਜੇਹੜੇ ਮੂਰਖ ਹੋਣ ਚਾ ਲਾਂਵਦੇ ਹੈਂ ਇੱਟਾਂ ਬਾਰੀ ਦੀਆਂ ਵਿਚ ਮੋਰੀਆਂ ਦੇ
ਸਜਾਣੇ ਆਖਦੇ ਹੈਂ ਗਨਾਂ ਤੂੰ ਚੂਪ ਸਾਰਾ ਸੁਆਦ ਵਧ ਹੈਂ ਪੋਰੀਆਂ ਪੋਰੀਆਂ ਦੇ

{ਬਾਹਰ ਹੋਰ ਸਭ ਬਿਨਾਂ ਹੀਰ ਅੰਦਰ ਰਾਂਝਾ}

ਸੁਣੀ ਰਾਂਝਿਆ ਬੜਾ ਏਹ ਚਰਜ ਹੋਇਆ ਏਥੋਂ ਉੱਠ ਕੇ ਚੱਲ ਜੇ ਚੱਲਣਾ ਹੈ
ਦੋਵੇਂ ਉੱਠ ਕੇ ਲੈਂਘੜੇ ਰਾਹ ਪਈਏ ਕੋਈ ਅਸਾਂ ਏਹ ਦੇਸ ਨ ਮੱਲਣਾ ਹੈ
ਜਦੋਂ ਝਗੜੇ ਵੜੀ ਮੈਂ ਖੇੜਿਆਂ ਦੇ ਸਾਨੂੰ ਮੂਲ ਨ ਕਿਸੇ ਨੇ ਘੱਲਣਾ ਹੈ
ਮਾਂ ਬਾਪ ਨੇ ਜਦੋਂ ਵਿਆਹ ਦੇਰੀ ਕੁਝ ਜ਼ੋਰ ਸਾਡਾ ਨਹੀਂ ਚੱਲਣਾ ਹੈ
ਅਸੀਂ ਪ੍ਰੀਤ ਦੇ ਰਣ ਵਿਚ ਆਣ ਰੁੱਝੇ ਬੁਰਾ ਸੂਰਮੇਂ ਨੂੰ ਰੰਣੋਂ ਹੱਲਣਾ ਹੈ
ਰਣ ਪ੍ਰੇਮ ਦਾ ਜੋ ਸਾਡੇ ਜਹੇ ਛੱਡਣ ਕੀਹਨੇਂ ਕਟਕ ਫੇਰ ਅਗ੍ਹਾ ਠੱਲਣਾ ਹੈ

**ਰਾਂਝਾ** ਪਰਤੀਤ ਹੋਇਆ ਤੇਰੀ ਗੱਲ ਉੱਤੋਂ ਛਾਲੇ ਦਮਦੀ ਹੈਂ ਮੂੰਹ ਕਾਲਿਆਂ ਦੇ
ਸਿਰ ਜਾਣ ਦੇ ਦੇਣ ਤੋਂ ਵਰਜਨੀਂ ਹੈਂ ਪੁਤਰ ਡਿੱਠੇ ਹੈਂ ਕਿਨ੍ਹਾਂ ਬਰਦਾਸ਼ਿਆਂ ਦੇ
ਖਾ ਸੌਂਹ ਸੌਗੰਦ ਤੂੰ ਘੋਲ ਪੀਤੀ ਡੇਗ ਸੁਟੀਆਂ ਪੂਰੀਆਂ ਪਾਈਆਂ ਹੈਂ
ਬਾਹੋਂ ਫੜ ਕੇ ਤੋਰ ਦੇ ਕੱਢ ਦੇਸੋਂ ਉਦੋਂ ਤੋੜ ਹੀਰੇ ਜਿਹੜੀਆਂ ਲਾਈਆਂ ਹੈਂ
ਨੀਤਾਂ ਤੇਰੀਆਂ ਹੋਰ ਦੀਆਂ ਹੋਰ ਹੋਈਆਂ ਗੱਲਾਂ ਆਸ ਉਮੇਦ ਮੁਕਾਈਆਂ ਹੈਂ
ਠਗ ਲਿਆ ਮੈਨੂੰ ਤੂੰ ਤਾਂ ਦਗਾ ਦੇਕੇ ਜਹੀਆਂ ਕੀਤੀਆਂ ਹੈਂ ਤੁਹੀਆਂ ਪਾਈਆਂ ਹੈਂ
ਤੂੰ ਤਾਂ ਵਹੁਟੜੀ ਬਣਨ ਦੀ ਨੀਤ ਕੀਤੀ ਲੀਕਾਂ ਹੱਡ ਤੇ ਪੂੰਜ ਕੇ ਲਾਈਆਂ ਹੈਂ
ਹੀਰੇ ਸਾਡੜਾ ਹੈ ਇਕ ਰਬ ਬੇਲੀ ਸਾਨੂੰ ਛਡ ਕੇ ਹੋਰ ਪਿਤ ਲਾਈਆਂ ਹੈਂ

{ਬਾਹਰ ਰਾਂਝਾ ਅੰਦਰ ਸਹੇਲੀਆਂ}

**ਸਹੇਲੀਆਂ** ਜੇ ਤੈਂ ਅੰਤ ਉਹਨੂੰ ਪਿੱਛਾ ਦੇਣਾ ਸੀ ਉਹਦਾ ਕਾਲਜਾ ਕਾਸਨੂੰ ਸੱਲਿਆ ਹੈ
ਹਾਏ ਹਾਏ ਮੁੱਠੀ ਕੋੜੀ ਨਾਗਣੀਏਂ ਉਹਨੂੰ ਸਖਣਾ ਕਾਸਨੂੰ ਘੱਲਿਆ ਹੈ

**ਹੀਰ** ਆਹਮੋਂ ਸਾਹਮਣੇ ਆਇਕੇ ਕਰੋ ਗੱਲਾਂ ਤੁਸੀਂ ਨਜ਼ਾਉਂਦੇ ਨਾਲ ਮੁਕਾਉਣਾ ਹੈ
ਜੇਹੜੇ ਹੋਣ ਸੱਚੇ ਸੋਈ ਜਿਤ ਜਾਉਣ ਡਰ ਝੂਠਿਆਂ ਤੇਂਡਾ ਲਾਉਣਾ ਹੈ
ਮੈਂ ਤਾਂ ਆਖ ਥੱਕੀ ਉਸ ਕਮਲੜੇ ਨੂੰ ਵੇਲਾ ਉਸਨੇਂ ਆਪ ਖੁਸਾਇਆ ਹੈ
ਮੇਰਾ ਆਖਣਾ ਉਸ ਨ ਕੰਨ ਕੀਤਾ ਹੁਣ ਕਾਸਨੂੰ ਡੁਸਕਣਾ ਲਾਇਆ ਹੈ

{ਬਾਹਰ ਸਭ}

## ਤੀਜਾ ਅੰਕ ਪਹਿਲੀ ਝਾਕੀ {ਅੰਦਰ ਸਹੇਲੀਆਂ ਤੇ ਰਾਂਝਾ}

### ਚੋਚਕ ਦਾ ਘਰ

**ਸਹੇਲੀਆਂ** ਚੋਚਕ ਸਜਾਲ ਨੇਂ ਵਚਨ ਵਿਸਾਰ ਦਿੱਤੇ ਜਦੋਂ ਹੀਰ ਨੂੰ ਪਾਇਆ ਮਾਂਈਆਂ ਵੇ
ਉਹਦੇ ਵਿਆਹ ਦੇ ਸੱਭੇ ਸਮਾਨ ਕੀਤੇ ਗੀਦ੍ਹੀ ਫੇਰੀਆਂ ਦੇਸ ਤੇ ਨਾਈਆਂ ਵੇ
ਪਰੀ ਜਾਤ ਜਟੇਟੀਆਂ ਨੈਣ ਖੂਨੀਂ ਨਾਲ ਹੇਕ ਮਹੀਨ ਬੁਲਾਉਂਦੀਆਂ ਹੈਂ
ਨਾਲ ਆਰਸੀ ਮੁਖੜਾ ਵੇਖ ਸੁੰਦਰ ਪ੍ਰੇਮ ਕੁੱਠਿਆਂ ਨੂੰ ਤਰਸਾਉਂਦੀਆਂ ਹੈਂ

---

(੧) ਡੰਗਰਾਂ ਪਸ਼ੂਆਂ (੨) ਆਵਾਜ਼

ਇਕ ਖੋਲਕੇ ਬੁਕਲਾਂ ਕਢ ਛਾਤੀ ਉਪਰ ਬਾਰੀਓਂ ਝਾਤੀਆਂ ਪਾਉਂਦੀਆਂ ਹੈਂ
ਝਾਠਾਂ ਸੁੰਦਰਾਂ ਮੇਲਾਂਦੇ ਮੇਲ ਆਏ ਹੂਰ ਪਰੀਦੀ ਹੋਸ਼ ਗੁਆਉਂਦੀਆਂ ਹੈਂ
ਲਖ ਜਟੀਆਂ ਮੁਸ਼ਕ ਪਲੱਟੀਆਂ ਹੈਂ ਰੰਗ ਰੰਗਦੀਆਂ ਸੂਰਤਾਂ ਆਉਂਦੀਆਂ ਹੈਂ
ਇਕ ਛੁਲਕੇ ਤਾਰ ਪਲਮਾਂ ਜ਼ੁਲਫਾਂ ਮਲ ਹੋਠ ਦੰਦਾਸੜਾ ਗਾਉਂਦੀਆਂ ਹੈਂ
ਇਕ ਮੀਢੀਆਂ ਖੋਲ ਗੁੰਦਾਉਂਦੀਆਂ ਹੈਂ ਇਕ ਪੱਟੀਆਂ ਮੋਮ ਕਰਾਉਂਦੀਆਂ ਹੈਂ
ਰੰਗਾ ਰੰਗਦੀਆਂ ਜਟੀਆਂ ਫੁਲ ਝੜੀਆਂ ਮਿਰਗ ਹੋ,ਕਸਤੂਰੀ ਦੇ ਆਉਂਦੀਆਂ ਹੈਂ
ਮਸੱਤਾ ਹੋਇਆ ਹੈ ਜੋਰ ਜਟੇਟੀਆਂ ਨੂੰ ਕੁੜੀਆਂ ਹੁਮ ਹੁਮਾਇਕੇ ਆਈਆਂ ਹੈਂ
ਇਕਨਾਂ ਸੋਹਲ ਲੌਂਗ ਕਫੂਰ ਪਾਏ ਇਕ ਪਟ ਫੁਲੀਕੜੇ ਆਈਆਂ ਹੈਂ
ਹੁੱਲੀ ਆਣ ਖੁਸ਼ਬੂ ਬਹਾਰਦੀ ਹੈ ਰੰਗ ਰੰਗਦੀ ਮੁਸ਼ਕ ਲੈ ਆਈਆਂ ਹੈਂ
ਗਾਈਆਂ ਮਹਕ ਹੁਵੇਲੀਆਂ ਸਣੇ ਗਲੀਆਂ ਗ਼ਾਲਾ ਮਾਰਦਾ ਬਾਗ਼ ਹੋ ਆਈਆਂ ਹੈਂ
ਸਭੁ ਮਸਤੀਆਂ ਰੂਪਦੀਆਂ ਖ਼ੂਬ ਸੂਰਤ ਕਿਨੂੰ ਚੋਬੀਆਂ ਖੁੰਬ ਚੜ੍ਹਾਈਆਂ ਹੈਂ
ਕਲੋਏ ਉਸਤੁਰਕੀ ਜਟੇਟੀਆਂ ਦੀ ਜਜ਼ੂ ਖਗਾਦੀਆਂ ਡੱਬੀਆਂ ਲਾਹੀਆਂ ਹੈਂ
ਇਕ ਗਾਂਵਕੇ ਕੋਇਲਾਂ ਕਾਂਗ ਹੋਇਆਂ ਇਕ ਰਾਹ ਵਿਚ ਦੋਹੜੇ ਲਾਉਂਦੀਆਂ ਹੈਂ
ਇਕ ਆਖਦੀਆਂ ਮੋਰੇ ਨ ਮਾਰ ਮੇਰਾ ਇਕ ਰਾਗ ਮੁਮੇਲੜੇ ਚਾਉਂਦੀਆਂ ਹੈਂ
ਇਕ ਗਾਂਵਕੇ ਗੀਤ ਪ੍ਰੇਮ ਕੁੱਠਿਆਂ ਦੇ ਜਣੇ ਖਣੇ ਦਾ ਜੀਉ ਭੁਰਮਾਉਂਦੀਆਂ ਹੈਂ
ਕੁੜੀਆਂ ਫੋਗ ਸਜਾਲਾਂ ਦਾ ਮੇਲ ਬਣੀਆਂ ਕਾਮਨ ਰੰਗ ਸੁਹਾਗ ਦੇ ਗਾਉਂਦੀਆਂ ਹੈਂ
ਭੁਰਬੂ ਮਾਰਕੇ ਛੁਮਣੀਆਂ ਪਤਦੀਆਂ ਹੈਂ ਇਕ ਆਉਂਦੀਆਂ ਤੇ ਇਕ ਜਾਉਂਦੀਆਂ ਹੈਂ
ਜਿਵੇਂ ਰਾਂਝਿਆ ਸ਼ੋਰ ਗਭੂ ਪਟਣ ਮੱਕੇ ਲਖੋਂ ਸੰਗਤਾਂ ਦਰਸ ਨੂੰ ਆਉਂਦੀਆਂ ਹੈਂ

**ਰਾਂਝਾ**

ਮਜਾਣੂ ਆਖਦੇ ਮੂੰਹੋਂ ਕੀ ਬੋਲਣਾ ਹੈ ਘੁੱਟ ਵੱਟ ਕੇ ਦੁਖੜਾ ਪੀਉਣਾ ਹੈ
ਤੁਸੀਂ ਕਮਲੀਆਂ ਪ੍ਰੀਤ ਦੀਆਂ ਨਹੀਂ ਜਾਣੂ ਨੇਹੁੰ ਲਾਵਣਾ ਨਿਮਦਾ ਪੀਵਣਾ ਹੈ
ਸਬਰ ਦਿਲਾਂ ਦੇ ਮਾਰ ਜਹਾਨ ਪਟਣ ਉੱਚੀ ਕਾਸ ਨੂੰ ਕਿਸੀ ਨੇ ਬੋਲਣਾ ਹੈ
ਚੁਪ ਕੀਤਿਆਂ ਸਾਡਾ ਜੇ ਕੱਮ ਨਿਕਲੇ ਉੱਚੀ ਬੋਲ ਕਜੂ ਛੇਲਣਾ ਫੋਲਣਾ ਹੈ
ਅਸੀਂ ਚੁਪ ਕਰਕੇ ਪਰੇ ਹੋ ਬੈਠੇ ਵਸ ਚਲਦੇ ਨਹੀਂ ਹੁਣ ਰੋਸਿਆਂ ਦੇ

**ਕੁੜੀਆਂ**

ਮਜਾਣੂ ਆਖਦੇ ਭਾਗ ਹੀ ਪੈਣ ਝੋਲੀ ਕਰਮ ਮਿਲਨ ਨਹੀਂ ਉਨਾਲ ਝੋਰਿਆਂ ਦੇ
ਸਾਕ ਮਾੜਿਆਂ ਦੇ ਖੋਹ ਲੈਣ ਡਾਢੇ ਅੰਦਰ ਕੁਜਦੇ ਮੂੰਹੋਂ ਨ ਬੋਲਦੇ ਹੈਂ
ਨਹੀ ਚਲਦਾ ਵੱਸ ਬੇ ਵੱਸ ਹੋਕੇ ਮੋਏ ਨਾਗ ਵਾਂਗੂ ਵਿਸ ਘੋਲਦੇ ਹੈਂ
ਗੁਣ ਮਾੜਿਆਂ ਦੇ ਸਭੁ ਰੈਹਣ ਵਿੱਚੇ ਸਾਰੇ ਮਾੜਿਆਂ ਦੇ ਦੁਖ ਫੋਲਦੇ ਹੈਂ
ਕੁਆਵਾਨ ਨੂੰ ਕਰੇ ਨ ਕੋਈ ਝੂਠਾ ਕੰਗਾਲ ਝੂਠਾ ਕਰ ਤੋਰਦੇ ਹੈਂ

{ਬਾਹਰ ਰਾਂਝਾ ਅੰਦਰ ਹੀਰ}

**ਮੇਰਾ ਛਾਨਣੀ ਜੇ ਦਰਵਾਜੇ ਵਿਚ ਲਟਕਦੀ ਹੈ ਤੇਰੂਦਾ ਹੈ ਤੇ ਕੁੜੀਆਂ**

**ਸੁਖਣ**

(੧) ਪੁੰਬਲਾ ਕਰਕੇ ਕਠੀਆਂ ਹੋਕੇ (੨) ਇਕ ਖੁਸ਼ਬੋ ਵਾਲੀ ਬੂਟੀ ਦੰਦਾਂ ਦੇ ਵਿਚ ਤੀਮੀਆਂ ਮਲਦੀਆਂ ਹੈਂ (੩) ਮੋਰ ਨਾਂ ਮਾਰ ਮੋਰਾਂ ਦਾ ਗੀਤ (੪) ਮੁਮੇਲੇ ਤੇ ਬਣੇ ਹੋਏ ਗੀਤ (੫) ਚਕਦੀਆਂ ਅਲਾਪਦੀਆਂ ਗਾਉਂਦੀਆਂ (੬) ਵਿਆਹ ਦਾ ਕੱਠ (੭) ਵਿਆਹ ਦੇ ਸਮੇਂ ਤੀਮੀਆਂ ਦੇ ਗੀਤ ਏਸ ਪਰੋਜਨ ਲਈ ਕੇ ਲਾੜੇ ਲਾੜੀ ਦੀ ਪ੍ਰੀਤ ਜਾਦੂ ਨਾਲ ਪੈ ਜਾਵੇ (੮) ਇਕ ਕੁੰਤਦਾ ਜੱਟਾਂ ਦਾ ਨਾਚ (੯) ਜਿਗਰਾ ਕਰਕੇ ਔਖੇ ਸੌਖੇ (੧੦) ਪ੍ਰੀਤ ਪਜਾਰ (੧੧) ਹਣੂੰਆਂ

ਉਹਦੇ ਗਲ ਵਿਚ ਪਾਉਂਦੀਆਂ ਹੈਂ ਉਸਨੂੰ ਮੌਲੀ ਨਾਲ ਕਢਦੀਆਂ ਹੈਂ
ਤੇ ਗੜਵੀ ਭੇਡੀ ਉਹਦੇ ਮੂੰਹ ਲਾਕੇ ਖੜਕਣਾ ਅਲਾਉਣੇ ਨੂੰ ਪੀੜ੍ਹੇ ਤੇ
ਬਨਾਉਂਦੀਆਂ ਹੈ ਬਾਲ ਨੂੰ ਤੇਲ ਨਾਲ ਚੋਪੜਕੇ ਵਿਚ ਛੱਲਾਂ
ਪਾਉਂਦੀਆਂ ਤੇ ਉਪਰ ਤੇ ਦੱਬ ਕੇ ਉਹਨੂੰ ਕੈਂਹਦੀਆਂ ਹੈਂ ਕੇ ਚੁਕ
ਉਸ ਤੇ ਚੁਕਿਆ ਨਹੀਂ ਜਾਂਦਾ ਫੇਰ ਹਸਦੀਆਂ ਹੈਂ

**ਕੁੜੀਆਂ**

ਆ ਬੈਠ ਖੜਕਣੇ ਖੇਡ ਮਲਾ ਜੈਫਲ ਲੌਂਗ ਸੁਪਾਰੀਆਂ ਪਾਦੀ ਨੇ ਨੂੰ
ਦਈਂ ਤੁਰਤ ਹਿਸਾਬ ਕਿਤਾਬ ਸਾਨੂੰ ਛੱਡ ਬੈਠਾ ਹੈਂ ਛਿੱਲਕੀ ਲਾਉਣੇ ਨੂੰ
ਅਸੀਂ ਮੰਗਦੀਆਂ ਸਾਲੀਆਂ ਚੀਜ਼ ਛੱਲਾ ਹਾਥੀ ਪਾਕੂ ਲੀਕੀਂ ਕੁੜੀਆਂ ਦਾ ਨੂੰ
ਦੁੱਧ ਦੇ ਘੇੜੀਦਾ ਚੋ ਜੱਟਾ ਨਾਲ ਦਾਛਣਾ ਖੀਰ ... ਦੇ
ਤੈਥੋਂ ਤਾਣ ਦੇਖਾਂ ਸਾਨੂੰ ਬਾਝ ਥੰਮਾਂ ਪੌੜਾ ਦੇਖਾਂ ... ਚੜ੍ਹੀਦਾ ਏ
ਬਿਨਾ ਬਲਦਾਂ ਦੇ ਖੂਹ ਦੇ ਗੇੜ ਸਾਨੂੰ ਵੇਖਾਂ ਕਿਵੇਂ ਉਹ ਭੀ ਗਿੜੀਦਾ ਏ
ਚੀਣਾ ਤਿਲਕਣਾ ਹੈ ਜਿਵੇਂ ਤੇਲ ਖਿੰਡਾ ਵੇਖਾਂ ਤੁਸਾਂ ਪਿਆ ਕਿਵੇਂ ਚੁਗੀਦਾ ਏ
ਕੁਆਰੀ ਕੁੜੀ ਨੇਂ ਬਾਦਤਾ ਕੱਤਿਆ ਹੈ ਜੇਹੜਾ ਸ਼ਹਿਰ ਤੁਸਾਡੜੇ ਉਣੀਦਾ ਏ

**ਮੈਦਾ**

ਅਸੀਂ ਜੇਹਣੀਓ ਫੈਲ ਮੁਲੂਕ ਕੁੜੀਓ ਮੇਰੇ ਐਤਣਾ ਫੇਰ ਨਾ ਛਿੜੀਦਾ ਨੀਂ
ਤਿਨ ਸੈ ਸਠ ਦੇ ਵਿਚ ਬਲਕੀਸ ਰਾਣੀ ਆਹਲੇ ਚੀਜ਼ ਛੱਲਾ ਉਹਦੀ ਪਿੜੀਦਾ ਨੀਂ
ਚੀਣਾ ਕੰਗਣੀ ਚੇਰਾ ਮਲੇਸਿਆਂ ਦੀ ਜੇਹੜਾ ਨਿਤ ਖੁਆਲਾਂ ਦੇ ਛੜੀਦਾ ਨੀਂ
ਦੁਧ ਲਿਆ ਹੈ ਘੇੜੀਦਾ ਚੋ ਕੁੜੀਏ ਆਹਲੇ ਪੀ ਜੇ ਛਾਪਨ ਲੜੀਦਾ ਨੀਂ
ਖੰਡ ਪੜੀਦਾ ਦੱਛਣਾ ਦੇਆਂ ਤੈਨੂੰ ਟਕਾ ਲਾਲ ਵਿਚ ਉਸਦੇ ਧੁਰੀਦਾ ਨੀਂ
ਤੈਥੋਂ ਤਾਣ ਦਿੱਤਾ ਅਸੀਂ ਬਾਝ ਥੰਮਾਂ ਵੇਖ ਹੁਕਮ ਉਸਤਾਦ ਦੀ ਜੜੀਦਾ ਨੀਂ
ਇਕ ਗੱਲ ਭੁੱਲੀ ਮੇਰੇ ਯਾਦ ਆਈ ਕੇਰ ਸੌਖਿਆ ਪੀਰ ਦੀ ਚੜ੍ਹੀਦਾ ਨੀਂ
ਬਾਝ ਬਲਦਾਂ ਦੇ ਖੂਹ ਚੂਜਾ ਦਿੱਤਾ ਅਡਾ ਖੜਕਦਾ ਕਾਠਦੀ ਕੜੀਦਾ ਨੀਂ
ਤੁਰਤ ਨਾਲੇ ਬਕ ਚੁਰ ਫੈਲ ਕੁੜੀਏ ਚਾਕ ਖੂਹ ਦਾ ਨਾਲ ਲੈ ਗਿੜੀਦਾ ਨੀਂ
ਅਸੀਂ ਪਾ ਦਿੱਤਾ ਹਾਥੀ ਵਿੱਚ ਕੁੱਜੀ ਆਹਲੇ ਫੜ ਖਾਂ ਤੋਤੇ ਜੇ ਫੜੀਦਾ ਨੀਂ
ਇਕ ਮੰਗਿਆ ਏਹ ਅਣਹੋਂਦ ਕੁੜੀਏ ਪੌੜਾ ਮੇਲੇਂਦਾ ਕਿਤੇ ਨ ਘੜੀਦਾ ਨੀਂ
ਅਸੀਂ ਭਾਲਕੇ ਸਾਰਾ ਜਹਾਨ ਆਂਦਾ ਜੇਹੜਾ ਸਾਰਿਆਂ ਕਦੇ ਨ ਸੜੀਦਾ ਨੀਂ

**ਕਾਜ਼ੀ**

ਮੈਂ ਹੀਰ ਦਾ ਸੈਦੇ ਨਾਲ ਨਕਾਹ ਬਨ੍ਹਣ ਆਇਆ ਹਾਂ ਗਵਾਹੇ

ਤੇ ਵਕੀਲਾਂ ਨੀਤ ਬੈਠ



(੧) ਚੀਚੀ ਉਂਗਲ ਦਾ (੨) ਸੁਲੇਮਾਨ ਬਾਦਸ਼ਾਹ ਦੀ ਬਹੁਤ ਸੁੰਦਰ ਰਾਣੀ ਦਾ ਨਾਉਂ ਹੈ (੩) ਬੂਟੀ ਟੋਣੇ (੪) ਇਕ ਭੁੱਲੀ ਗੱਲ ਯਾਦ ਨਾਂ ਸੀ ਆਉਂਦੀ ਐਸ ਲਈ ਮੈਂ ਏਹ ਸੁਖਣਾ ਸੁੱਖੀ ਕੇ ਜੇ ਚੇਤੇ ਆ ਜਾਵੇ ਤਾਂ ਪੀਰ ਦੀ ਥੜੀ ਤੇ ਰੋਟ ਚੜ੍ਹਾਵਾਂ ਸੋ ਚੇਤੇ ਆ ਗਈ (੫) ਗੇੜ ਦਿੱਤਾ (੬) ਨਾ ਹੋਣ ਵਾਲਾ

ਦੇ ਹੱਥ ਉਠਾਓ ਹੀਰੇ ਮੁਸਲਮਾਨੀ ਦੀਆਂ ਪੌਜ ਨੁਮਾਜ਼ਾਂ ਤੇ
ਛੇ ਕਲਮੇਂ ਯਾਦ ਰਖੀਂ ਦਿਲੋਂ ਸ਼ਕ ਮਿਟਾਇਕੇ ਬੀਬੀ ਵਚਨ
ਦੇਈਂ ਤੂੰ ਪਰਵਾਨ ਕਰੀਂ

ਹੀਰ — ਪੜ੍ਹੇ ਵਿੱਦਜਾ ਉਮਤੇ ਨਾਂ ਚੱਲੇ ਵਿਚ ਨਰਕ ਦੇ ਓਸਨੂੰ ਸੁਟਣਾ ਹੈ
ਮੇਰਾ ਨਿਹਚਾ ਹੈ ਧਰਮ ਦੇ ਵਿਚ ਪੱਕਾ ਮੀਆਂ ਤੂੰ ਕੀ ਖਟਣਾ ਵਟਣਾ ਹੈ
ਸਭ ਜਗ ਸੁਫਨਾ ਇਕ ਰਬ ਰੈਹਣਾ ਹੁਕਮ ਕੀਤਾ ਹੈ ਜੋ ਜਾਣੀਜਾਣ ਮੀਆਂ
ਵਚਨ ਦਿੱਤਿਆ ਸਾਓ ਅਕਰਾਰ ਕਰਕੇ ਕੂਕਾਂ ਰਬ ਨੂੰ ਛਡ ਜਹਾਨ ਮੀਆਂ
ਸਾਡੇ ਦਿਲਦਾ ਸਾਈਂ ਨ ਛੁਡ ਰਾਂਝਾ ਭਾਵੇਂ ਪੁਛਲੈ ਨੇਕ ਜ਼ੁਬਾਨ ਮੀਆਂ
ਮੇਰੇ ਪ੍ਰੇਮ ਨੂੰ ਜਾਣਦਾ ਰੱਬ ਸਾਖ੍ਯਾਤ ਲੇਖ ਰੇਖ ਤੇ ਜ਼ਿਮੀਂ ਅਸਮਾਨ ਮੀਆਂ
ਐਥੇ ਸਦਾ ਨ ਰੇਹਾ ਹੈ ਮੂਲ ਕੋਈ ਓੜਕ ਜਾਵਣਾ ਛੋਡ ਜਹਾਨ ਮੀਆਂ
ਮੈਂਤਾਂ ਰਾਂਝਣਾ ਰਾਂਝਣਾ ਸਦਾ ਕੂਕਾਂ ਜਿਚਰ ਪਰਾਣ ਦੇ ਵਿਚ ਤ੍ਰਾਣ ਮੀਆਂ

ਕਾਜ਼ੀ — ਲੇਖਣ ਹੁਪਦਾ ਕੁਝ ਵਿਸਾਹ ਨਹੀਓਂ ਮਾਨ ਮਤੀਏ ਮੁਸ਼ਕ ਪਲਟੀਏ ਨੀਂ
ਆ ਮੰਨ ਲੈ ਆਖਿਆ ਸਾਰਿਆਂ ਦਾ ਸਭ ਖਪਦੇ ਫੇਲਸੀ ਅੱਟੀਏ ਨੀਂ

ਹੀਰ — ਸਚ ਕੈਹਨੀਆਂ ਕਾਜ਼ੀਆ ਕਰੀਂ ਤੋਬਾ ਰਾਹ ਸੱਚ ਬਿਨਾਂ ਕੋਈ ਰਾਹ ਨਹੀਓਂ
ਜਿੱਥੇ ਰਾਂਝੇ ਦੇ ਪ੍ਰੇਮ ਆ ਵਾਸ ਕੀਤਾ ਉੱਥੇ ਖੇੜਿਆਂ ਦੀ ਕੋਈ ਵਾਹ ਨਹੀਓਂ

ਕਾਜ਼ੀ — ਮੰਨਦੇ ਹੋਨ ਜਿਨ੍ਹਾਂ ਦੇ ਕਰਮ ਚੰਗੇ ਮਨ ਲੈਨ ਓਹ ਆਖਿਆ ਰੁਬ ਹੀਰੇ
ਹੁਕਮ ਸਾਓ ਤੇ ਬਾਪ ਦੇ ਵਿਚ ਤੁਰਨਾਂ ਦੀਨ ਦੁਨੀ ਦਾ ਏਹ ਵਰੋਤੱਬ ਹੀਰੇ

ਹੀਰ — ਇਕ ਵੇਰ ਦੇ ਵਚਨ ਤੋਂ ਫੇਰ ਫਿਰਨਾ ਏਹ ਤੇਂ ਵਧਕੇ ਨਹੀਂ ਅਰਜ਼ਾਨ ਕਾਜ਼ੀ
ਕੇਹਨੇ ਕੇਲਾ ਏਹ ਆਖ ਸੁਮੇਟਣਾ ਹੈ ਜੇਹੜਾ ਖਿੰਡਿਆ ਵਿਚ ਜਹਾਨ ਕਾਜ਼ੀ

ਕਾਜ਼ੀ — ਕਰਾਂ ਤੂੰ ਕਰਤਾਰ ਦਾ ਡਰਾਂ ਮੁਈਏ ਪੈਰ ਰੱਖ ਤੂੰ ਵੇਖਕੇ ਥਾਓਂ ਹੀਰੇ
ਵੇਲਾ ਮੀਰ ਦੇ ਅੱਖਾਂ ਲੈਪਾ ਮੁਈਏ ਏਹ ਉਮਰ ਹੈ ਬਦਲਾਂ ਛਾਓਂ ਹੀਰੇ

ਹੀਰ — ਮਿਲਿਆਂ ਦਿਲਾਂ ਨੂੰ ਓਹ ਵਿਛੋੜ ਦਿੰਦੇ ਬੁਰੀ ਬਾਣ ਹੈ ਜਿਨ੍ਹਾਂ ਪਤਜਾਰਿਆਂ ਨੂੰ
ਖਾਨ ਵਢੀਆਂ ਨਿਤ ਈਮਾਨ ਵੇਚਨ ਮਾਰ ਰਿਜ਼ਕ ਦੀ ਕਾਜ਼ੀਆਂ ਸਾਰਿਆਂ ਨੂੰ
ਪੜ੍ਹਨ ਵਿੱਦਜਾ ਉਮਤੇ ਨਾਂ ਚੱਲਨ ਵਾਂਙ ਢੋਲ ਦੇ ਪੋਲ ਸਭ ਸੱਖਣਾ ਹੈ
ਜੇਹੜੇ ਸੱਚਿਆਂ ਨੂੰ ਕਰਦੇਨ ਝੂਠੇ ਤਿਨ੍ਹਾਂ ਨਰਕ ਦਾ ਦੁਖ ਸਭ ਚੱਖਣਾ ਹੈ
ਪ੍ਰੇਮ ਹੱਠ ਦਾ ਕੁਝ ਸੁਆਦ ਨਹੀਓਂ ਐਵੇਂ ਮੁਆਹਦਾ ਬੁੱਕਤੂੰ ਫੱਕਣਾ ਹੈ
ਸੁਣੀ ਕਾਜ਼ੀਆ ਏਸ ਜਹਾਨ ਉੱਤੇ ਅਸੀਂ ਪ੍ਰੇਮ ਦੀ ਨਦੀ ਨੂੰ ਲਖਣਾ ਹੈ
ਜੇਹੜਾ ਲਿਖਿਆ ਸੀ ਮੇਰਾ ਬਿਧ ਮਾਤਾ ਏਸ ਜਗ ਵਿਚ ਲਭਿਆ ਆਣ ਮੀਆਂ
ਸਾਨੂੰ ਆਸਰਾ ਇਕ ਕਰਤਾਰ ਦਾ ਹੈ ਹੋਰ ਕਿਸੇ ਦਾ ਨਹੀਂ ਤ੍ਰਾਣ ਮੀਆਂ

(੧) ਬੈਲ ਜਿਹਨੇ ਹਿੰਦੂਆਂ ਦੇ ਪੁਰਾਣ ਅਨੁਸਾਰ ਪ੍ਰਿਥਵੀ ਨੂੰ ਇਕ ਸਿੰਗ ਤੇ ਚੁਕਿਆ ਹੋਇਆ ਹੈ ਜਦੋਂ ਥਕ ਜਾਂਦਾ ਹੈ ਤਾਂ ਦੂਸਰੇ ਸਿੰਗ ਤੇ ਰਖ ਲੈਂਦਾ ਹੈ ਏਸੇ ਉਲਟ ਪੁਲਟ ਦੇ ਕਾਰਣ ਕੈਂਹਦੇ ਹੈਂ ਕੇ ਭੁਚਾਲ ਹੁੰਦਾ ਹੈ (੨) ਬਾਸ਼ਕ ਨਾਗ ਸੱਪ ਜੀਹਦੇ ਵਿਖੇ ਕੈਂਹਦੇ ਹੈਂ ਕੇ ਪ੍ਰਿਥਵੀ ਸਭਣੀ ਪਾਸੀਂ ਲਿਪਟਿਆ ਹੋਇਆ ਹੈ ਐਸ ਲਈ ਕਿ ਓਹਨੂੰ ਪਟਕੇ ਨ ਨਿਕਲਣ ਦੇਵੇ (੩) ਕ੍ਰੋਧ ਨਾਲ ਭੁਰੀ ਹੋਈ (੪) ਦੀਨ ਦੁਨੀਆਂ ਲੋਕ ਪਰਲੋਕ (੫) ਵਰਤਾਓ ਰੀਤ (੬) ਲੈਪਣਾ ਪਾਰ ਉਤਰਨਾਂ (੭) ਜ਼ੋਰ

ਜੱਟ ਚੋਏਦਾ ਖੂਹ ਬਣਾ ਲੈਂਦੇ ਚੁਲੇ ਦੱਸ ਨੂੰ ਮਾਲਕਾਂ ਮਾਣੀਆਂ ਦਾ
ਰਜੇ ਜੱਟ ਤਾਂ ਕਰੇ ਫਸਾਦ ਕੋਈ ਨਿਤ ਕਰੇ ਧਿਆਨ ਬੁਰਾਈਆਂ ਦਾ
ਜਵੇਂ ਬੈਹਣ ਅਚੁੜੀ ਤੇ ਅਕਲ ਆਵੇ ਏਹੋ ਹਾਲ ਹੈ ਜੱਟਾਂ ਤੇ ਸਾਈਆਂ ਦਾ
ਜਿਵੇਂ ਲਾਹਕੇ ਚੁਤੜਾ ਹੇਠ ਦਿੰਦੇ ਮੁਆਫ਼ ਆਖਿਦਾ ਤਵੇਂ ਸਫਾਈਆਂ ਦਾ
ਗੱਲ ਕਰੇ ਈਮਾਨ ਦੀ ਕੱਢ ਛੱਡਨ ਪੈਂਚ ਪਿੰਡਦੇ ਠੱਗ ਤੇ ਚੋਰ ਕੀਤੇ
ਕਾਇ ਬਾਗ਼ਾਂ ਦੇ ਵਿਚ ਕਲੋਲ ਕਰਦੇ ਕੂੜਾ ਫੋਲਦੇ ਦੇ, ਉਤੇ ਮੋਰ ਕੀਤੇ
ਉਡਕ ਵੇਖਕੇ ਦੱਮ ਧੀ ਵੇਚ ਸੁੱਟੀ ਭੈਣਾਂ ਮੇਲ ਮੁਸ਼ਾਹਦੇ ਦੇ ਵੇਚਾ
ਮਿਆਲਾਂ ਸਚੁਦਾ ਖੇਤ ਨ ਮਿੱਤਿਆ ਹੈ ਭੈਣਾਂ ਹਕਦੀਏਲਾਂ ਨੂੰ ਜੇ ਵੇਚਾ
ਪੁਤਰ ਠੱਗਾਂ ਸਿਰਦਾਰਾਂ ਦਾ ਮਿੱਠਿਆਂ ਹੈ ਓਹਨੂੰ ਮਹੀਂਦਾਰ ਬਣਾਉਂਦੇ ਹੈਂ
ਦਾੜ੍ਹੀ ਸ਼ੇਖ਼ ਦੀ . ਫੂਕ ਕਸਾਈਆਂ ਦਾ ਬੈਠ ਧਰੇ ਵਿਚ ਪੈਂਚ ਸਦਾਉਂਦੇ ਹੈਂ
ਜੱਟ ਚੋਰ ਤੇ ਯਾਰ ਤੇ ਠਗ ਸਾਰੇ ਰਾਹ ਮਾਰਦੇ ਤੇ ਸੰਨ੍ਹ ਲਾਉਂਦੇ ਹੈਂ
ਬੇ ਈਮਾਨ ਏਹ ਜੱਟ ਝੁਠਲਾਉਂਦੇ ਹੈਂ ਧੀਆਂ ਮਾਰਦੇ ਤੇ ਪਾਹੁਲ ਲਾਉਂਦੇ ਹੈਂ

(ਆਦਰ ਸਭ)

## ਤੀਜਾ ਅੰਕ
### ਦੂਜੀ ਝਾਕੀ
### ਰੰਗਪੁਰ ਵਿਚ ਸੈਦੇ ਦਾ ਘਰ

ਹੀਰਦਾ ਡੋਲਾ ਕਹਾਰ ਲਾਹੁੰਦੇ ਹੈਂ ਤੇ ਕੁੜੀਆਂ ਏਹ ਗਾਉਂਦੀਆਂ ਆਉਂਦੀਆਂ ਹੈਂ

ਕੁੜੀਆਂ | ਜੇ ਤੂੰ ਆਂਦੜੀ ਵੇ ਵੀਰਾ ਕੱਜਾ ਕੁਆਰ ਮਾਂਏਂ ਪਾਣੀ ਪੀਤਾ ... ਜਾਣ
ਜੇ ਤੂੰ ਆਂਦੜੀ ਵੇ ਵੀਰਾ ਆਪਣੇ ਚੁਬਾਰੇ ਵਹੁਟੀ ਅੱਗੇ ਮਰੋੜਕੇ ... ਮਾਂਏਂ
ਜੇ ਤੂੰ ਆਂਦੜੀ ਵੇ ਵੀਰਾ ਧੋਤੀਦੇ ਲੜ ਬੱਧੀ ਵਹੁਟੀ ਤਰਸਦੇ ਨੂੰ ਲਭੀ

(ਤੇਲ)

ਕੁੜੀਆਂ ਬੂਹਾ ਗੋਹਦਾ ਲਿਆਉਂਦੀਆਂ ਹੈਂ ਵਹੁਟੀ ਨੂੰ ਡੋਲਿਓਂ ਲੈ ਕਢਕੇ ਘਰ ਵਿਚ ਵਾੜਦੀਆਂ ਹੈਂ ਦਲੀਜ਼ ਵਿਚ ਤੇਲ ਚੋਂਦੀਆਂ ਹੱਸੀ ਸੱਸ ਪਾਣੀ ਵਾਰਕੇ ਪੀਂਦੀ ਹੈ ਹੀਰ ਨੂੰ ਪੀੜ੍ਹੇ ਉਤੇ ਬਠਾਇਆ ਜਾਂਦਾ ਹੈ ਤੇ ਪੰਜ ਮੋਹਰਾਂ ਦੇ ਕੇ ਉਹਦਾ ਘੁੰਡ ਲਾਹਿਆ ਜਾਂਦਾ ਹੈ ਫੇਰ ਗੋਤ ਕੁਨਾਲੇ ਦਾ ਆਹਰ ਹੁੰਦਾ ਹੈ ਗੁਆਂਢਣਾਂ ਹੱਸੀ ਦੇ ਕੋਲ ਆ ਕੁਰਮਣਾ ਪਾਉਂਦੀਆਂ ਹੈਂ ॥



(੧) ਪੈਂਚੈਤ ਜੋੜਕੇ ਲੈ ਜਾਂਦਾ ਰੇਹਾ (੨) ਇਕ ਬੜੀ ਕੁਨਾਲੀ ਦੇ ਵਿਚ ਚਾਉਲ ਖਿਚੜੀ ਪਾਕੇ ਇਕ ਗੋਤ ਦੀਆਂ ਆਪ ਖਾਣ ਤੇ ਵਹੁਟੀ ਨੂੰ ਖੁਲਾਉਣ ਏਸ ਲਈ ਕਿ ਵਹੁਟੀ ਆਪਣੇ ਪੇਉਕਿਆਂ ਦੇ ਗੋਤ ਨੂੰ ਛੱਡਕੇ ਆਪਣੇ ਸੌਹਰਿਆਂ ਦੇ ਗੋਤ ਵਿਚ ਰਲ ਜਾਵੇ

## ਤੀਜਾ ਅੰਕ
## ਤੀਜੀ ਝਾਕੀ

ਝਿਗਾੜਾ ਚੁਕੀਆ (ਅੰਦਰ ਰਾਂਝਾ ਹਜਾਰੇ ਦਾ ਨਾਈ)

ਨਾਈ ਰਾਂਝੇ ਨੂੰ ਹੀਰ ਦੇ ਭਾਈਆਂ ਦੀ ਚਿੱਠੀ ਦੇਂਦਾ ਹੈ ਰਾਂਝਾ ਮੁੱਲਾਂ ਦੇ
ਹੱਥ ਫੜਾਕੇ ਕੈਂਹਦਾ ਹੈ ਕੇ ਪੜ੍ਹ ਮੁੱਲਾਂ ਪੜ੍ਹਦਾ ਹੈ ॥੧॥

**ਚਿੱਠੀ**

ਰੱਬੀ ਹੇਠੀਦੀ ਲਿਖੀ ਰੰਝੇਟਿਆ ਤੂੰ ਸਾਨੂੰ ਅਲੜੇ ਆ ਹੈਂ ਤੂੰ ਉੱਠਕੇ
ਘਰ ਆ ਨਹੀਂ ਵਿਗਾੜਿਆ ਕੁਝ ਤੇਰਾ ਸਦੇ ਕੋਂਵਦਾ ਮਨੀਂ ਤੂੰ ਧਾ ਕੇ
ਜੇਹੜੇ ਫੁੱਲਦਾ ਰਹੇਂ ਤੂੰ ਨਿਤ ਗਾਥਾ ਉਸ ਫੁੱਲ ਨੂੰ ਤੋੜ ਲੈ ਗਏ ਕੋਈ
ਜੀਹਦੇ ਵਾਸਤੇ ਫਿਰੇਂ ਤੂੰ ਵਿਚ ਝੰਗਾਂ ਜਿਹੜੇ ਸਾਧ ਬਖੇੜੇ ਤੇ ਮੀਰ ਕੋਈ
ਨਹੀਂ ਕੁਝ ਵਿਸਾਹ ਕੁਆਰੀਆਂ ਦਾ ਔਂਦੇ ਲੋਕ ਨਕਮਝੇ ਕਰਨ ਸੁਣੇ
ਤੈਨੂੰ ਪੇਹਰਿਆ ਸੀ ਦਿਨ ਰਾਤ ਕਰਦਾ ਦੇਖ ਭਾਈਆਂ ਜਦੋਂ ਆ ਕੇ ਨਾ ਫੇਰ
ਏਆਂ ਦੇਰ ਮੈਂ ਪੀਣਦੀ ਇਨ੍ਹਾਂ ਮੁੱਖਾਂ ਕੂੜਾ ਮੀਏਂਦਾ ਸੁਖਿਆ ਨਾਹੋਂ ਤੇਰੇ
ਕਲਮ ਮੋਨੇਂਦਾ ਚਾਹੜੀ ਏਸਾ ਤੈਨੇ ਜਿਸ ਦੇਕੇ ਤੂੰ ਅਸਲ ਵੇਹੜੇ ਦੇਹੜੇ

ਚਿੱਠੀ ਸੁਣਕੇ ਰਾਂਝਾ ਮੁੱਲਾਂ ਨੂੰ ਕੈਂਹਦਾ ਹੈ ਕੇ ਏਹ ਜਵਾਬ ਲਿਖ ॥

**ਜਵਾਬ**

ਚਿੱਠੀ ਘੱਲੀ ਹੈ ਹੀਰ ਦੇ ਸੋਗ ਵਾਲੀ ਜਿਵੇਂ ਮੋਏ ਨੂੰ ਪੁੱਛੀਏ ਹੇ ਸੇਵੇ
ਤੇਰੇ ਨਾਲ ਭਾਬੀ ਸਾਡਾ ਰੱਬ ਸਾਮਣੇ ਕੂੜੇ ਹਸਦ ਮੇਰੇ ਤੂੰਤਾਂ ਛੇੜ ਗੋਰੇ
ਧਤ ਸ਼ਾਹੂਦੀ ਰੁਤ ਜਾਂ ਆਣ ਪੌਂਹਚੀ ਭੌਰ ਆਸਰੇ ਤੇ ਪਏ ਜਾਲਦੇ ਹੈਂ
ਸੋਹਣੇ ਫੁੱਲ ਖੁਲਾਂ ਛੁਟਿਆਂ ਮੁੱਕਿਆਂ ਨੂੰ ਫੇਰ ਫੁੱਲ ਲਗਾਏ ਨਾਲ ਝੂਲਦੇ ਹੈਂ
ਅਸੀਂ ਜਦੋਂ ਕਦੇ ਉਨ੍ਹਾਂ ਪਾਸ ਜਾਣਾ ਜੇਹੜੇ ਮੇਹਰਮ ਸਾਡੇ ਹਾਲ ਦੇ ਹੈਂ
ਲੋਕਾਂ ਰੋਕਕੇ ਚਿੱਠੀਆਂ ਘੱਲਦੇ ਹੋ ਕੂੜੇ ਗੱਲ ਮਨਾਓਣ ਜਿਵੇਂ ਟਾਲਦੇ ਹੈਂ
ਅਸੀਂ ਸੂਲੀਆਂ ਤੇ ਲਏ ਜਾ ਝੂਟੇ ਮਨਸੂਰ ਹੋਰੀਂ ਸਾਡੇ ਨਾਲ ਦੇ ਹੈਂ
ਜੇਹੜੇ ਗਏ ਸੋ ਗਏ ਓਹ ਨਹੀ ਮੁੜਦੇ ਲੋਕ ਜਿਵੇਂ ਸਾਥੋਂ ਆਇਣਾ ਭੁਲਦੇ ਹੈਂ
ਸੈਣ ਵੈਪਰੀ ਦਾ ਪੁਤ ਚਾਕ ਲਗਾ ਏਹ ਖੇਡਦੇ ਪੁਰਖ ਅਕਾਲ ਦੇ ਹੈਂ
ਲਗਨ ਪ੍ਰੇਮ ਚਿੱਠੇ ਲੜ ਮਰਨ ਸੂਰੇ ਸਦਾਂ ਡੇਰੇ ਖੂਹਣੀਆਂ ਗਾਲਦੇ ਹੈਂ
ਸੱਚੇ ਪ੍ਰੇਮੀਆਂ ਨੂੰ ਕੂੜ ਤੈ ਨਹੀਓਂ ਅੱਗ ਵਿਚ ਸਰੀਰ ਨੂੰ ਜਾਲਦੇ ਹੈਂ
ਤੀਰ ਦੁਖਾਂ ਦੇ ਝੁਲਦੇ ਜਾਣ ਉੱਤੇ ਸੀਨੇ ਪ੍ਰੇਮੀਆਂ ਦੇ ਢੌਂਹ ਝੱਲਦੇ ਹੈਂ



(੧) ਲਟਕਦੀ ਚਾਲ ਚੱਲਣ ਵਾਲਾ ਛੈਲ ਬਾਂਕਾ (੨) ਭਿੜਨ ਵਾਲੇ ਲੜਨ ਵਾਲੇ

ਬਾਹਰ ਸਭ ਅੰਦਰ ਕੁੜੀਆਂ ਤੇ ਵਹੁਟੀ ਜੋ ਹੀਰਦੀ ਚਿੱਠੀ ਲਿਆਈ ਸੀ ॥ ॥

**ਵਹੁਟੀ**

ਕਿਤੇ ਚਾਕ ਸਿਆਲਾਂਦਾ ਵੇਖਿਆ ਹੈ ਜੀਹਦੇ ਸਿਰਤੇ ਹੈ ਪ੍ਰੀਤਦਾ ਸੇਹਰੜਾ ਨੀਂ
ਮੰਗੂ ਚਾਰਦਾ ਸੀ ਜੇਹੜਾ ਚੋਚਕੇ ਦਾ ਮੁੰਡਾ ਤਖਤ ਹਜ਼ਾਰੇਦਾ ਕੇਹਰੜਾ ਨੀਂ

**ਪਹਿਲੀ ਕੁੜੀ**

ਪ੍ਰੇਮ ਪੱਟਕੇ ਟੱਟੀਆਂ ਗਾਲੀਆਂ ਹੈਂ ਉਜੜੂ ਗਿਆਂਦਾ ਵੇਹੜਾ ਕੇਹਰੜਾ ਨੀਂ
ਰੋ ਰੋ ਲਾਲ ਵਲਲੀਆਂ ਕਰੇ ਗੱਲਾਂ ਨਿਤ ਸਜਰਾ ਦੁਖ ਵਧੇਰੜਾ ਨੀਂ

**ਦੂਜੀ ਕੁੜੀ**

ਸੁਣ ਭਾਬੀਏ ਛੈਲ ਹੈ ਮਸ ਭਿੰਨਾਂ ਛੱਡ ਬੈਠਾ ਹੈ ਜਗ ਦੇ ਸਭ ਝੇੜੇ
ਪੁੰਡੀਂ ਵੇਝਲੀ ਸਟ ਫਕੀਰ ਹੋਇਆ ਜਿਸ ਰੋਜ਼ ਦੇ ਹੀਰ ਲੈ ਗਏ ਖੇੜੇ
ਵਿਚ ਬੇਲਿਆਂ ਦੇ ਲਦਾ ਫਿਰੇ ਕਮਲਾ ਜਿੱਥੇ ਬਾਘ ਬਘੇਲੇ ਤੇ ਸੀਂਹ ਬੰਦੇ
ਕੋਈ ਉਸਦੇ ਨਾਲ ਨ ਗੱਲ ਕਰਦਾ ਬਾਝ ਮੰਤਰਾਂ ਨਾਗਨੂੰ ਕੌਣ ਛੇੜੇ
ਜਾਕੇ ਆਪਨੂੰ ਗੱਲ ਕਰ ਹੋ ਨੇੜੇ ਉਸ ਕਲਾਂਦੇ ਖੂਹਨੂੰ ਕੌਣ ਗੇੜੇ
ਭਾਬੀ ਜਾਣਦਾ ਹੈ ਏਹ ਜਗ ਸਾਰਾ ਓਹਨੇਂ ਆਪ ਸਹੇੜੇ ਹੈਂ ਸਭ ਝੇੜੇ

( ਅੰਦਰ ਕੁੜੀਆਂ ਬਾਹਰ ਰਾਂਝਾ )

**ਵਹੁਟੀ**

ਆ ਲਈਂ ਸਨੇਹੜਾ ਸਜਨਾਂਦਾ ਤੈਨੂੰ ਹੀਰ ਸਿਆਲ ਨੇਂ ਸੱਦਿਆ ਹੈ
ਮੈਨੂੰ ਦੇ ਸਨੇਹੜਾ ਘੱਲਿਆ ਹੈ ਉਸ ਜੀਉਂਦਾ ਕੁਤ ਉਲੱਦਿਆ ਹੈ
ਕੋਈ ਪਾ ਭੁਲਾਵੜਾ ਠੱਗਿਆ ਹੈ ਸਿਰ ਪਾਇਆ ਕੋਈ ਮਸਾਣ ਮੀਆਂ
ਇਕ ਘੜੀ ਅਰਾਮ ਨ ਆਉਂਦਾ ਹੈ ਕੇਹਾ ਠੋਕਿਆ ਪ੍ਰੇਮਦਾ ਬਾਣ ਮੀਆਂ
ਅਗੇ ਜੁੰਡੀਆਂ ਨਾਲ ਹੀ ਢੁੱਕਾਇਆ ਹੈ ਲਟਾਂ ਕੁੰਡਲਾਂ ਦਾਰ ਹੁਣ ਵੇਖ ਮੀਆਂ
ਘੱਤ ਕੁੰਡਲ ਨਾਗ ਸਿਆਹ ਪਲਮਣ ਵੇਖੇ ਓਹ ਭੁਲੇ ਜਿਸ ਲੇਖ ਮੀਆਂ
ਮਲੇ ਵਟਣਾ ਲੇਕ ਦੇਂਦਾ ਸੜੇ ਦਾ ਨੈਂਨ ਖੂਨੀਆਂ ਦੇ ਭਰਮ ਭੇਖ ਮੀਆਂ
ਜਾ ਰੂਪਦਾ ਦਰਸ ਕਰ ਵੇਖ ਜ਼ੁਲਫਾਂ ਖੂਨੀ ਨੈਨਾਂ ਦੇ ਭੇਖਨੂੰ ਵੇਖ ਮੀਆਂ

ਵਹੁਟੀ ਰਾਂਝੇਨੂੰ ਹੀਰਦੀ ਚਿਠੀ ਦੇਂਦੀ ਹੈ ਰਾਂਝਾ ਬਾਹਰ ਜਾਕੇ
ਮੁੱਲਾਂਨੂੰ ਸਦ ਲਿਆਉਂਦਾ ਹੈ ਮੁੱਲਾਂ ਚਿੱਠੀ ਪੜ੍ਹਦਾ ਹੈ॥

**ਚਿੱਠੀ**

ਤੇਰੇ ਵਾਸਤੇ ਬਹੁਤ ਉਦਾਸ ਹਾਂ ਮੈਂ ਰਬਾ ਮੇਲ ਤੂੰ ਚਿਰੀਂ ਵਿਛੁੰਨਿਆਂ ਨੂੰ
ਹਥੀਂ ਮਾਪਿਆਂ ਦਿੱਤੀ ਸੀ ਜਾਲਮਾਂ ਨੂੰ ਲਗਾ ਲੂਣ ਕਲੇਜਿਆਂ ਭੁੰਨਿਆਂ ਨੂੰ
ਮੌਤ ਅਤੇ ਸੰਜੋਗ ਨ ਟਲੇ ਮੂਲੋਂ ਕੌਣ ਮੋੜਦਾ ਹੈ ਸਾਹਾਂ ਪੁੰਨਿਆਂ ਨੂੰ
ਵੇਹੜੇ ਵਿਚ ਤੂੰ ਆਇਕੇ ਪਾ ਫੇਰਾ ਮੈਂ ਤਾਂ ਲਭ ਲਵਾਂ ਯਾਰਾਂ ਘੁੰਨਿਆਂ ਨੂੰ
ਕੋਟ ਅਨ ਜ਼ਲਨੇਂ ਖਿੱਚੀ ਬਾਗ ਕਿਸਮਤ ਕੇ ਇਲਲੀਕ ਦੇ ਬਾਗੜੀ ਗਈ ਢਿੱਲੀ
ਮੈਨਾਂ ਲਈ ਬੰਗਾਲਿਓਂ ਚਾਕ ਕਮਲੇ ਖੇੜਾ ਪਿਆ ਅਗੰਮਦੀ ਆਣ ਬਿੱਲੀ
ਉੱਦਮ ਆਪਣਾ ਪਕੜ ਨ ਹਾਰ ਹਿੰਮਤ ਮੈਂ ਤਾਂ ਨਹੀਂ ਆਂ ਪ੍ਰੇਮਦੇ ਵਿਚ ਢਿੱਲੀ
ਤੇਰੇ ਦਰਦ ਵਜੋਗਦੀ ਭਾ ਸੀਨੇਂ ਧੁੱਖਾਂ ਨਿਤ ਮੈਂ ਲਕੜੀ ਵਾਂਙੂ ਗਿੱਲੀ
ਆਣ ਰੰਗਪੁਰ ਦੇ ਵਿਚ ਲਾ ਤੰਬੂ ਕਰ ਕੂਚ ਸਿਆਲਾਂ ਤੋਂ ਪਟ ਕਿੱਲੀ
ਕੋਈ ਜਾਇਕੇ ਢੂੰਡ ਫਕੀਰ ਪੂਰਾ ਹੋਊ ਕੰਮ ਜੇ ਓਹਦੀ ਜ਼ਬਾਨ ਹਿੱਲੀ



ਹੇ ਮਸਤ ਮਲੰਗ ਦੀਵਾਨੜਾ ਤੂੰ ਸੇਹਲੀ ਗੇਰੂਵੀ ਪੈਹਨਕੇ ਸ਼ੇਖ਼ ਚਿੱਲੀ
ਮੀਆਂ ਰਾਂਝਿਆ ਪਰੇਮ ਦਰਜਾ ਅੱਗਾਰ ਮੈਨੂੰ ਭੁਲਿਓ ਬਾਝ ਮਲਾਹ ਠਿੱਲੀ
ਦਿਨ ਰਾਤ ਮੈਂ ਪਈ ਕੁਰਲਾਉਂਦੀ ਹਾਂ ਮੇਰੇ ਵਿਚ ਕਲੇਜੜੇ ਹੂਕ ਮੀਆਂ
ਭੁਨ ਛੱਡੀਆਂ ਹਾਉਂ ਕਲੇਜੜੇ ਨੂੰ ਅੱਗ ਪ੍ਰੇਮ ਦੀ ਦੇ ਰਾਹੀ ਸੇਕ ਮੀਆਂ
ਇਨ੍ਹਾਂ ਦੁਮਾਂ ਦਾ ਕੁਝ ਵਿਸਾਹ ਨਹੀਂਉਂ ਜਮਦੂਤ ਜਾਂ ਪੈਣ ਤੇ ਢੌਜਿਆ ਹੈ
ਤੁਰਤ ਹੋ ਫਕੀਰ ਤੇ ਪੈਂਹਚ ਐਥੇ ਓਥੇ ਡੋਡੜਾ ਕਾਸਨੂੰ ਗੋਹਿਆ ਹੈ
ਬਨਵਾਇਕੇ ਜੁੱਤੀਆਂ ਪੈਰ ਪਾਵੇਂ ਕੁਝ ਮੋੜ ਨਹੀਉਂ ਏਸ ਚੰਮ ਮੇਰੇ
ਤੁਰਤ ਮਾਹੀਆ ਆ ਜੇ ਆਉਣਾ ਹੈ ਮੁੜ ਆਉਣਾ ਹੈ ਕੇਹੜੇ ਕੰਮ ਮੇਰੇ
ਰਾਂਝਾ ਚਿੱਠੀ ਸੁਣਕੇ ਮੁਲਾਂ ਨੂੰ ਕੈਂਹਦਾ ਹੈ ਕੇ ਏਹ ਜਵਾਬ ਲਿਖ॥

**ਜਵਾਬ**

ਸਾਨੂੰ ਦੈਆਂ ਦੇ ਨਾਲ ਹੈ ਜਾਦ ਕੀਤਾ ਪਾਣੀ ਪਾਇਆ ਹੈ ਭੁਖੇ ਅੰਗਾਰਿਆਂ ਨੂੰ
ਅਗ ਭੁੜਕ ਜਿਮੀਂ ਅਸਮਾਨ ਸਾੜੂ ਲਿਖਾਂ ਮੈਂ ਜੇ ਦੁਖੜਿਆਂ ਸਾਰਿਆਂ ਨੂੰ
ਮੈਂਤੇ ਠਗ ਕੇ ਮਹੀਆਂ ਚਰਾ ਲਈਆਂ ਰੰਨਾਂ ਸੱਚ ਤੇ ਤੋੜਦੀਆਂ ਤਾਰਿਆਂ ਨੂੰ
ਚਾਕ ਹੋਇਕੇ ਫੇਰ ਫਕੀਰ ਹੋਵਾਂ ਕਜ੍ਹ ਮਾਰਿਆ ਤੁਸੀਂ ਵਿਚਾਰਿਆਂ ਨੂੰ
ਸਪ ਰੱਸੀਆਂ ਦੇ ਕਰਨ ਮਾਰ ਮੰਤਰ ਤਾਰੇ ਦੇਂਦੀਆਂ ਹੋਠ ਏਹ ਖਾਰੀਆਂ ਹੈਂ[1]
ਪੇਰਿਕੇ ਜੱਟਾਂ ਨੂੰ ਮੂਰ ਫਕੀਰ ਕਰਕੇ ਸੇਹਰੇ ਲੈਂਦੀਆਂ ਜਾ ਘੁਮਕਾਰੀਆਂ ਹੈਂ
ਏਥੋਂ ਨਿਕਲੀ ਹੈ ਬੁਰੇ ਦਿਨਾਂ ਵਾਂਙੂ ਪਾਲ੍ਹੀ ਅੰਤ ਸੇਹਰੇ ਜਾ ਪਤੀਜੀ ਹੈਂ ਨੀਂ
ਚੂਲੀਆਂ ਪਾ ਪਾਣੀ ਦੁਧਾਂ ਨਾਲ ਕਰਮ ਮੇਰੇ ਦੇ ਆਪਿਆਂ ਬੀਜੀ ਹੈਂ ਨੀਂ
ਸੰਗ ਛਡਕੇ ਨਾਲ ਕੁਸੰਗ ਰਲੀ ਹੈਂ ਕੇਹਿਆਂ ਜਾ ਚਾਟਾਂ ਉਤੇ ਗਿਝੀ ਹੈਂ ਨੀਂ
ਖੇੜੇ ਸੈਹਰੇ ਜਾ ਬਣਾਏ ਹੈਂ ਨੀਂ ਸੇਦੇ ਖੇੜੇ ਦੇ ਪਲੰਘ ਤੇ ਰੀਝੀ ਹੈਂ ਨੀਂ
ਲਿਖਾਂ ਅਪਣਾ ਦਰਦ ਵਜੋਗ ਸਾਰਾ ਜੇਹੜਾ ਅੱਖੀਂ ਤੇ ਸੁਟਦਾ ਤੋੜ ਤਾਰੇ
ਹੀਰੇ ਕੰਮ ਸੋਈ ਜੇਹੜੇ ਰਬ ਕਰਨੇ ਮੈਨੂੰ ਦੇਂਦੀ ਏਂ ਰਹੀ ਤੂੰ ਸਦਾ ਲਾਰੇ
ਬੁਆਡੇ ਰੱਖਿਆ ਮਲ ਤੇ ਜਾਨ ਅੱਗੇ ਤੁਸੀਂ ਲਗਾਈ ਪ੍ਰੀਤ ਨੂੰ ਤੋੜ ਗਏ
ਜਾਤ ਪਾਤ ਸਾਡੀ ਸਭੁ ਨਾਸ ਕਰਕੇ ਲੜ ਖੇੜਿਆਂ ਦੇ ਨਾਲ ਜੋੜ ਗਏ
ਆਪ ਹੱਸਕੇ ਸੈਹਰੇ ਮੱਲ ਬੈਠੇ ਸਾਡੇ ਨੈਨਾਂ ਦੇ ਨੀਰ [4]ਨਚੋੜ ਗਏ
ਆਪ ਬਣ ਵਹੁਟੀ ਜਾ ਸਤਰ ਬੈਠੇ ਸਾਡੇ ਕੁਪਦਾ ਰਸਾ ਨਚੋੜ ਗਏ
ਮਜੂਵਾਹ ਵਜੋਗ ਦੇ ਡੋਬ ਗਏ ਜਦੋਂ ਜਾਰ ਸਾਥੋਂ ਮੁਖ ਮੋੜ ਗਏ
ਸਾਡੇ ਭਾਗ ਮੰਦੇ ਮਿਲੀਆਂ ਵਾਹਰਾਂ ਤੇ ਪੜ ਵੇਲ ਵੇਖੇ ਜੋਰੋ ਜ਼ੋਰ ਗਏ
(ਬਾਹਰ ਮੁੱਲਾਂ ਤੇ ਵਹੁਟੀ)

**ਰਾਂਝਾ ਅਪਣੇ ਆਪਨੂੰ**

ਮੈਨੂੰ ਸੇਹਰਦਾ ਪਿਆ ਹਾਂਕੀ ਕਰੀਏ ਆਸੀਂ ਪੈਂਹਚਣਾ ਮੰਜ਼ਲੇ ਦੂਰ ਜਾਰੇ
ਸਿਰਤੇ ਭਾਰ ਵਜੋਗ ਦੀ ਨਦੀ ਤਾਰੂ ਕਿਵੇਂ ਲੰਘੀਏ ਪਹਿਲੜੇ ਪੂਰ ਜਾਰੇ
ਆਸਕ ਭੇਸ ਫਕੀਰਾਂ ਦਾ ਧਾਰਦੇ ਹੈਂ ਏਸ ਹਟ ਹੁਣ ਚਲੇ ਜ਼ਰੂਰ ਜਾਰੇ
ਟਿੰਡ ਟੁਕੜਿਆਂ ਦੀ ਕੁਲਕਾ ਸੇਲ੍ਹੀ ਬਾਝੋਂ ਮਾਮਲੇ ਬਾਝ ਕਸੂਰ ਜਾਰੇ

(੧) ਚਲਿਤ੍ਰ ਦੀਆਂ ਗੱਲਾਂ ਕਰਦੀਆਂ ਹੈਂ ਚਰਜ ਮਾਰਦੀਆਂ ਹੈਂ ਅਣਹੋਂਦ ਗੱਲਾਂ ਕਰਦੀਆਂ ਹੈਂ (੨) ਫੇਰ ਮੁੜ
(੩) ਬੁਰੇ ਦਿਨ ਜਾਂ ਨਿਕਲ ਜਾਂਦੇ ਹੈਂ ਤਾਂ ਫੇਰ ਕੋਈ ਉਨ੍ਹਾਂ ਦਾ ਨਾਉਂ ਨਹੀਂ ਲੈਂਦਾ ਰਾਂਝਾ ਕੈਂਹਦਾ ਹੈ ਕੇ ਤੂੰ ਪੇਉਕਿਆਂ ਤੋਂ ਢੂੰਡਦੀ ਤੁਰੂੰ ਨਿਕਲੀ ਹੈਂ ਤੇਰਾ ਬੀ ਫੇਰ ਐਥੇ ਬੁਲਾਉਣ ਨੂੰ ਕੋਈ ਨਾਉਂ ਨਹੀਂ ਲੈਂਦਾ ਤੇ ਐਸੇ ਲਈ ਤੇਰਾ ਦਰਸ ਸਾਨੂੰ ਦੁਰਲੱਭ ਹੋ ਗਿਆ ਹੈ (੪) (ਗੁਆ ਗੁਆਕੇ) ਮੁਕਾ ਗਏ

ਨਾਲ ਫਿਕਰ ਦੇ ਚੁਲ੍ਹ ਨ ਤਾਬੇ ਹਣੇ ਨਹੀਂ ਝੁਲਕਣਾ ਭੁੱਠ ਤੰਦੂਰ ਜਾਵੇ
ਦੇਕੇ ਬਾਂਹ ਸਰ੍ਹਾਣੇ ਤੇ ਮਸਤ ਸੌਣਾ ਫੇਰ ਉੱਠ ਕੇ ਬੈਠਣਾ ਘੂਰ ਜਾਵੇ
ਨਹੀਂ ਦੇਣੀ ਵਧਾਈ ਫੇਰ ਜੰਮਣੇ ਦੀ ਕਿਸੇ ਮੋਇਆਂ ਨੂੰ ਮੂਲ ਨ ਰੋਵਣਾ ਹੈ
ਨਾਲੇ ਮੰਗਣਾ ਹੈ ਨਾਲੇ ਘੂਰਨਾ ਹੈ ਦੇਣੇ ਦਾਰ ਨ ਕਿਸੇ ਦਾ ਹੋਵਣਾ ਹੈ
ਬਾਗਾਂ ਵਾਹੀਆਂ ਵਾਹਿਆਂ ਨਹੁ ਨਹੀਉਂ ਇਕ ਵਾਹਕੇ ਰੱਜ ਖਲੋਵਣਾ ਹੈ
ਸਦਾ ਖੁਸ਼ੀ ਦੇ ਨਾਲ ਨਿਹਾਲ ਰਹਿਣਾ[2] ਹਿੰਝੂ ਡੋਲ੍ਹ ਕੇ ਮੁੱਖ ਨ ਧੋਵਣਾ ਹੈ
ਨਹੀਂ ਵੱਗ ਚਰਾਵਣਾ ਜਾ ਧਾਮਨ ਕੁਨੂੰ ਰੱਤ ਨ ਜੋਗ ਨੂੰ [3]ਜੋਵਣਾ ਹੈ
ਦੇਕੇ ਬਾਂਹ ਸਰ੍ਹਾਣੇ ਤੇ ਘੂਕ ਸੌਣਾ ਦੁਖਾਂ ਨਾਲ ਨ ਜਾਨੂ ਵਗੋਵਣਾ ਹੈ
ਮਖਨ ਪਾਲਿਆ ਚੀਕਣਾ ਨਰਮ ਪਿੰਡਾ ਜ਼ਰਾ ਖੇਹ ਦੇ ਵਿੱਚ ਰੁਲਾ ਲਈਏ
ਅੱਗੇ ਲੋਕਾਂ ਦੇ ਝੁੱਗੜੇ ਬਾਲ ਸੇਕੇ ਜ਼ਰਾ ਆਪਣੇ ਨੂੰ ਚਿ[illegible] ਲਈਏ
ਕੋਧੀ ਵਾਂਙੂ ਚਿਰਾਈਏ ਬਦਨ ਸਾਰਾ ਤਾਂ ਜਾਣਦੀ ਜ਼ੁਲਫ਼ ਨੂੰ ਪਾ ਲਈਏ
ਸਜਾਣੇ ਆਪਣੇ ਜਾਣ ਨੂੰ ਤਦੋਂ ਪਾਈਏ ਜਦੋਂ ਅਪਣੀ ਜਾਨ ਗਵਾ ਲਈਏ
ਖ਼ੁਸ਼ੀ ਪ੍ਰੇਮ ਦੀ ਅੱਗ ਨੂੰ ਵਾਉ ਲੱਗੀ ਸਮਾਂ ਆਇਆ ਹੈ ਸ਼ੌਕ ਜਗਾਉਣੇ ਦਾ
ਬਾਲਨਾਥ ਦੇ ਟਿਲੇ ਦਾ ਰਾਹ ਫੜੀਏ ਮਤਾ ਜਾਗਿਆ ਕਨ ਪੜਾਉਣੇ ਦਾ
ਪਟੇ ਨਾਲ ਮਲਾਈਆਂ ਪਾਲ ਰੱਖੇ ਵੇਲਾ ਆਇਆ ਹੈ ਰਗੜ ਮੁਨਾਉਣੇ ਦਾ
ਜਰਮ ਕਰਮ ਤਿਆਗਕੇ ਆਪ ਬੈਠਾ ਗੁਰਦੇਵ ਦੀ ਹਟ ਵਿਕਾਉਣੇ ਦਾ

## ਤੀਜਾ ਅੰਕ (ਬਾਹਰ ਸਭ)

### ਪਹਿਲੀ ਝਾਕੀ (ਬਾਹਰ ਬਾਲਨਾਥ ਚੇਲੇ ਤੇ ਰਾਂਝਾ)

ਟਿਲੇ ਤੇ ਬਾਲਨਾਥ ਦੀ ਕੁਟੀਆ ॥

ਰਾਂਝਾ ਹੱਥ ਜੋੜਕੇ ਗੁਦੜੀ ਰੋੜੀ ਰਖਕੇ ਬਾਲਨਾਥ ਦੇ ਚਰਨ ਫੜਦਾ ਹੈ

**ਰਾਂਝਾ** ਤੇਰੇ ਦਰਸ ਅਮੋਲ ਦੇ ਪਾਉਣੇ ਨੂੰ ਆਇਆ ਦੇਸ ਪਰਦੇਸ ਮੈਂ ਚੀਰ ਸਾਈਂ
ਬਿਨਾਂ ਸਤਗੁਰਾਂ ਰਾਹ ਨ ਹੱਥ ਆਵੇ ਦੁੱਧ ਬਾਝ ਨ ਰਿਝਦੀ ਖੀਰ ਸਾਈਂ

**ਬਾਲਨਾਥ** ਤੂੰ ਤਾਂ ਕਿਵੇਂ ਹੋਵੇਂ ਫਕੀਰ ਮੀਆਂ ਸਿਰ ਚੁਕਣਾ ਔਖਾ ਹੈ ਜੋਗ ਤੈਂਡਾ
ਤੂੰ ਤਾ ਰੂਪ ਦੀ ਖਾਣ ਉਸ਼ਨਾਕ ਸੁੰਦਰ ਤੇਥੋਂ ਜੋਗ ਕਮਾਉਣਾ ਨਹੀਂ ਹੋਂਦਾ
ਕਿਹੜੇ ਦੁਖ ਤੋਂ ਰੁਸਕੇ ਉਠ ਆਇਆ ਇਕੇ ਕਿਸੇ ਦੇ ਨਾਲ ਪੈ ਗਿਆ ਪੈਂਡਾ
ਤੇਰੇ ਜੇਹਾ ਰੰਗੀਲਾ ਜੁਆਨ ਬਾਂਕਾ ਵਿਚ ਸਭਾ ਦੇ ਸੋਂਹਦਾ ਛੈਲ ਮੁੰਡਾ

**ਰਾਂਝਾ** ਛਾਉਂ ਬਦਲਾਂ ਦੀ ਉਮਰ ਬੰਦਿਆਂ ਦੀ ਸ਼ਰਬਤ ਜੋਬਨਾ ਦਾ ਘੋਲ ਮੈਂ ਪੀਵਣਾ ਹੈ
ਏਹ ਜਗ ਸਰਾਂ ਮੁਸਾਫਰਾਂ ਦੀ ਵਾਂਙੂ ਰੈਣ ਦੀ ਖੇਡ ਏਹ ਜੀਵਣਾ ਹੈ
ਰੋਗਾ ਆਤਮਾਂ ਦਸ ਰਸ ਕਿਸ ਤਰਾਂ ਗੇ ਐਂਵੇਂ ਕਾਸ ਨੂੰ ਗੁਰੂ ਵਡੂੰਗੀਏ ਜੀ
ਗੁਰੂ ਬਾਲ ਨਾਥਾ ਜੋਗ ਪਾ ਲਈਏ ਜਦੋਂ ਅਪਣੇ ਆਪ ਨੂੰ ਡੂੰਗੀਏ ਜੀ

(੧) ਇਕ ਚੰਗੀ ਕਾਂਤ ਦੇ ਘਾ ਦਾ ਰੁਖ (੨) ਰਾਤ ਨੂੰ ਕੁਨੱਕੇ ਰਾਤ ਨੂੰ ਉਨੀਂਦਰਾ ਕਟਕੇ (੩) ਅਜਾਈਆਂ ਕਰਨਾਂ ਗੁਆਉਣਾ (੪) ਵਡਿਆਈਏ

ਹੰਕਾਰ ਤੇ ਜੋਗ, ਸੱਭ ਨੱਸ ਜਾਂਦੇ ਜਦੋਂ ਪੰਗਤਾਂ ਜੋਗ ਖਿਲਾਰੀਆਂ ਹੈਂ
ਓਹ ਪੁਰਖ ਨਿਰਬਾਣ ਪਦ ਜਾ ਪੌਂਹਦੇ ਪੰਜੇ ਇੰਦਰੀਆਂ ਜਿਨ੍ਹਾਂ ਨੇਂ ਮਾਰੀਆਂ ਹੈਂ
ਜੋਗ ਦੇਕੇ ਕਰੋ ਨਿਹਾਲ ਮੈਨੂੰ ਕੈਹੀਆਂ ਜੀਉ ਤੇ ਪੁੱਠੀਆਂ ਚਾਹੜੀਆਂ ਹੈਂ
ਏਹ ਜੱਟ ਗਰੀਬ ਨੂੰ ਤਾਰਨਾਂ ਹੈ ਜਿਵੇਂ ਅਗਲੀਆਂ ਸੰਗਤਾਂ ਤਾਰੀਆਂ ਹੈਂ

**ਬਾਲਨਾਥ** ਮਹਾਂ ਦੇਵ ਤੋਂ ਜੋਗ ਦਾ ਪੰਥ ਬਣਿਆਂ ਖਰਾ ਕਠਨ ਹੈ ਜੋਗ ਮਹਿੰਮ ਬੱਚਾ
ਕੌੜਾ ਬਕ ਬਕਾ ਜੋਗ ਦਾ ਸੁਆਦ ਹੁੰਦਾ ਜਹੀ ਘੋਟਕੇ ਪੀਉਣੀ ਨਿੰਮ ਬੱਚਾ
ਜਗ ਸੁੰਨ ਸਮਾਧ ਦੀ ਮੰਡਲੀ ਹੈ ਅਤੇ ਝੂਠਾ ਹੈ ਸੱਭ ਰਮ ਝੰਮ [੨] ਬੱਚਾ
ਦੇਹੀ ਭਸਮ ਲਗਾਇਕੇ ਭਸਮ ਹੋਣਾ ਨਹੀਂ ਵੱਸ ਚਲਦਾ ਗਰਬ ਧੱਮ ਬੱਚਾ
ਲੱਖਾਂ ਵਿੱਚੋਂ ਕੋਈ ਇਕ ਚੁਕਦਾ ਹੈ ਭਾਰੀ ਜੋਗ ਦੇ ਦੁਆਰ ਦੀ ਝੰਮ ਬੱਚਾ
ਏਥੇ ਰਾਂਝਿਆ ਪੁਰਖ ਹੈਂ ਸੈ ਬੈਠੇ ਚੌਂਪ ਨਾਲ ਰੰਦੇ ਝੁਮ ਝੁਮ ਬੱਚਾ

**ਰਾਂਝਾ** ਅਗ ਹਿਰਸ ਦੀ ਤੇ ਜੋਗ ਪਾਏ ਪਾਣੀ ਜੋਗ ਠੰਡ ਘੱਤੇ ਵਿਚ ਸੀਨਿਆਂ ਦੇ
ਤੇਰੇ ਦੁਆਰ ਤੇ ਅਸੀਂ ਹਾਂ ਆਣ ਡਿੱਗੇ ਅਸੀਂ ਨੌਕਰ ਬਾਝ ਮਹੀਨਿਆਂ ਦੇ
ਤੁਸੀਂ ਦਇਆ ਜੇ ਕਰੋ ਮੈਂ ਜੱਟ ਉੱਤੇ ਕ੍ਰਿਪਾ ਹੋਣ ਚੰਗੇ ਜਰਮ ਜੀਊਣਿਆਂ ਦੇ
ਏਸ ਜੋਗ ਦੇ ਪੈਰਾਂ ਦੀ ਧੂੜ ਲਗਕੇ ਦਿਲ ਚਮਕਦਾ ਵਾਂਙ ਨਗੀਨਿਆਂ ਦੇ

**ਬਾਲਨਾਥ** ਏਸ ਜੋਗ ਦੇ ਵਾਸਤੇ ਬਹੁਤ ਔਖੇ ਨਾਦ ਸਿੰਙ ਤੇ ਖਿੰਗ ਵਜਾਵਣਾ ਓਏ
ਜੁਗਤੀ ਜੋਗ ਦੀ ਗੋਦੜੀ ਜਟਾਂ ਧਾਰੀ ਮੁੰਦ੍ਰੀ ਨਿਰਮਲਾ ਭੇਸ ਵਟਾਵਣਾ ਓਏ
ਤਾੜੀ ਲਾਇਕੇ ਨਾਥ ਵਲ ਧਿਆਨ ਧਰਨਾ ਦਸਵੇਂ ਦੁਆਰ ਤੇ ਸਾਸ ਚੜ੍ਹਾਵਣਾ ਓਏ
ਜੱਗੋਂ ਮੇਖਲਾ ਚਰਖ ਤੇ ਸੋਗ ਛੱਡਣ ਮੋਇਆਂ ਗਿਆਂ ਨੂੰ ਨਹੀਂ ਪਛੋਤਾਵਣਾ ਓਏ
ਧੋ ਧਾਇਕੇ ਜਟਾਂ ਨੂੰ ਧੂਪ ਦੇਣਾ ਸਦਾ ਅੰਗ ਭਬੂਤ ਰਮਾਵਣਾ ਓਏ
ਉਦਿਆਨ ਵਾਸੀ ਜਤੀ ਸਤੀ ਜੋਗੀ ਝਾਤ ਇਸਤ੍ਰੀ ਤੇ ਨਹੀਂ ਪਾਵਣਾ ਓਏ
ਕੰਦ ਮੂਲ ਤੇ ਪੋਸਤ ਅਫੀਮ ਬੱਚਾ ਨਸ਼ੇ ਖਾਇਕੇ ਮਸਤ ਹੋ ਜਾਵਣਾ ਓਏ
ਲੋਕਾਂ ਭਾਲੇ ਏਹ ਜੋਗ ਦੀ ਬਾਤ ਸੌਖੀ ਜੀਊਂਦੀ ਜਾਨ ਏਹ ਖੇਹ ਸਮਾਵਣਾ ਓਏ
ਜਗਨ ਨਾਥ ਗੁਦਾਵਰੀ ਗੰਗ ਜਮਨਾ ਸਦਾ ਤੀਰਥੀ ਜਾਇਕੇ ਨ੍ਹਾਵਣਾ ਓਏ
ਕਾਮ ਕ੍ਰੋਧ ਮੋਹ ਲੋਭ ਹੰਕਾਰ ਮਾਰਨ ਜੋਗੀ ਭਸਮ ਤੇ ਖੇਹ ਹੋ ਜਾਵਣਾ ਓਏ

**ਰਾਂਝਾ** ਨਾਥਾ ਅਲਖ ਨਹੀਂ ਵਗਦੇ ਜਗ ਸਾਰੇ ਜੇਕਰ ਨਾਲ ਪਿਆਰ ਦੇ ਤੋਲੀਏ ਜੀ
ਜੇਕਰ ਬਖਸ਼ਣਾ ਜੋਗ ਤਾਂ ਕਰੋ ਕਿਰਪਾ ਦਾਨ ਕਰਦਿਆਂ ਢਿੱਲ ਨ ਲੋੜੀਏ ਜੀ
ਜੇਹੜਾ ਆਸ ਕਰਕੇ ਡਿੱਗੇ ਆਣ ਦੁਆਰੇ ਜੀਉ ਉਸਦਾ ਮੂਲ ਨ ਤੋੜੀਏ ਜੀ
ਨਿਸਚਾ ਧਾਰਕੇ ਆ ਜੇਹੜਾ ਚਰਨ ਲੱਗੇ ਪਾਰ ਲਾਈਏ ਵਿਚ ਨ ਬੋੜੀਏ ਜੀ
ਘੋੜੇ ਇੰਦਰੀਆਂ ਨੂੰ ਸਬਰ ਦੇਕੇ ਰੋਕ ਰੱਖਣਾ ਕੰਮ ਭੁਝੰਗੀਆਂ ਦਾ
ਲਗਨ ਪ੍ਰੇਮ ਤਲਵਾਰ ਦੀ ਧਾਰ ਕੱਪਣ ਜੋਗ ਕੰਮ ਹੈ ਜਾਨ ਉਲੀਪਿਆਂ ਦਾ



(੧) ਮੁਕਤੀ ਦੀ ਪਦਵੀ ਨੂੰ (੨) ਬੋਲ ਬੁਲਾਰਾ ਰੌਲ ਗੌਲਾ (੩) ਹੰਕਾਰ (੪) ਚੌਕੜੀ ਮਾਰਕੇ ਬੈਠਕੇ ਹੱਥ ਜੋੜਕੇ ਜਾਪ (੫) ਝੁਗ਼ੀ (੬) ਜੰਗਲਾਂ ਵਿਚ ਵਾਸ ਕਰਨਾ (੭) ਜੋ ਮਲ ਵਾਲੀ ਚੀਜ਼ ਜ਼ਮੀਨ ਦੇ ਹੇਠਾਂ ਕੁਦਰਤੇ ਕੁਦਰਤ ਉੱਤੇ ਉਗਾਈ ਹੋਵੇ ਜਿਵੇਂ ਜ਼ਿਮੀਂਕੰਦ ਮੂਲੀ ਤੇ ਹੋਰ ਹੋਰ (੮) ਨਵਾਂ ਚੇਲਾ ਜੋ ਅਜੇ ਜੋੜਿਆ ਨ ਹੋਵੇ

ਜੇਹੜੇ ਮਰਨ ਸੋ ਜੋਗ ਦੇ ਹੋਣ ਜਾਣੂ ਨਹੀਂ ਕੰਮ ਏਹ ਮਰਨ ਤੇ ਮੰਗਿਆਂ ਦਾ
ਏਥੇ ਥਾਉਂ ਨਹੀਂ ਅੜੇ ਢੌਂਗੀਆਂ ਦਾ ਜੋਗ ਕੰਮ ਹੈ ਸਿਰਾਂ ਤੋਂ ਲੰਘਿਆਂ ਦਾ
ਵਿਚ ਜੋਗ ਦੇ ਜੀਉਂਦੀ ਜਾਨ ਮਰਨਾ ਜਾਲ ਦੀਪਕ ਤੇ ਜਿਵੇਂ ਪਤੰਗਿਆਂ ਦਾ
ਸਦਾ ਰਹੇ ਆਖਦੇ ਇਕੁ ਕਰਤਾਰ ਸੱਚਾ ਹੈ ਅਸਾਡਾ ਰੰਗਣੇ ਰੰਗਿਆ ਦਾ

**ਰਾਂਝਾ** ਮੈਂ ਗਰੀਬ ਸਾਰੇ ਕੰਮ ਛੱਡ ਆਇਆ ਗੋਪੀਚੰਦ ਜਿਉਂ ਭਰਥਰੀ ਜੋਗ ਲਿਆ
ਤੇਰੇ ਡਿੱਠਿਆਂ ਮੁਖ ਸਭ ਪਾਪ ਝੜਦੇ ਅਤੇ ਨਰਕ ਦਾ ਨਾਸ ਸਭ ਹੋ ਗਿਆ

## ਜੋਗੀ ਸਿਰ ਹੇਠਾਂ ਕਰਕੇ ਸੋਚ ਵਿਚ ਪੈ ਜਾਂਦਾ ਹੈ

**ਚੇਲੇ ਰਾਂਝੇ ਨੂੰ** ਬਾਰਾਂ ਬਰਸ ਹੋਏ ਟਹਿਲ ਕਰਦਿਆਂ ਨੂੰ ਭੰਗ ਪੀਸਕੇ ਨਿਤ ਖੁਆਉਂਦੇ ਹਾਂ
ਲਾਉਂਦੇ ਨਿਤ ਚਰਨਾਮ੍ਰਤ ਪੈਰ ਧੋਕੇ ਆਸਨ ਟਹਿਲ ਦਾ ਸਦਾ ਵਛਾਉਂਦੇ ਹਾਂ
ਮਾਤ ਗੰਗਾ ਤੇਂ ਲਿਆਇਕੇ ਜਲ ਪਰਭਾਤ ਅਸ਼ਨਾਨ ਕਰਾਉਂਦੇ ਹਾਂ
ਆਸਨ ਬੈਠਿਆਂ ਨੂੰ ਮੱਥਾ ਟੇਕਦੇ ਹਾਂ ਨਾਲ ਲਿਹਾਜ਼ ਦੇ ਪੈਰ ਘੁਟਾਉਂਦੇ ਹਾਂ
ਕਦੇ ਅੱਗ ਹੋਂਦਾ ਕਦੇ ਝਾਂਡੂ ਪਾਣੀ ਕੁਛ ਏਸ ਦਾ ਅੰਤ ਨ ਪਾਉਂਦੇ ਹਾਂ
ਜੋਗੁ ਸਾਨੂੰ ਏਹ ਦੇਜਾ ਕਰ ਨਹੀਂ ਦੇਂਦਾ ਪਏ ਰਾਤ ਦਿਨ ਰਬ ਧਿਆਉਂਦੇ ਹਾਂ

**ਰਾਂਝਾ** ਜੀਭਾਂ ਸਾਣ ਚੜ੍ਹਾਇਕੇ ਹੋਏ ਦੁਆਲੇ ਜਿਵੇਂ ਤਿੱਖੀਆਂ ਤੇਜ਼ ਕਟਾਰੀਆਂ ਹੈਂ
ਦੇਜਾ ਕਰਨ ਉੱਤੇ ਜਦੋਂ ਹੋਇਆ ਜੋਗੀ ਤੁਸੀਂ ਆ ਬੋਲੀਆਂ ਮਾਰੀਆਂ ਹੈਂ



(੧) ਜੋ ਫਕੀਰੀ ਦੇ ਰੰਗ ਵਿਚ ਰੰਗੇ ਗਏ ਹੋਣ (੨) ਗੋਪੀਚੰਦ ਇਕ ਛੋਟੀ ਉਮਰ ਦਾ ਬੜਾ ਧਰਮਾਤਮਾ ਸੁੰਦਰ ਰਾਜਾ ਸੀ ਜਿਸਦੀ ਮਾਂ ਮੈਨਾਂ ਵੰਤੀ ਨੇਂ ਓਹਨੂੰ ਏਹ ਉਪਦੇਸ਼ ਕੀਤਾ ਕੇ ਬੜੇ ਬੜੇ ਰਾਜੇ ਰਾਜ ਭੋਗਾ ਪਹਿਲਾਂ ਮਾੜੀਆਂ ਛੱਡਕੇ ਕਾਲ ਦੇ ਪੰਜੇ ਵਿਚ ਜਾ ਫਸੇ ਹੈਂ ਏਹੀ ਤੇਰੇ ਬਾਪ ਦਾ ਹਾਲ ਹੋਇਆ ਏਹੀ ਤੇਰੇ ਦਾਦੇ ਦਾ ਅੰਤ ਨੂੰ ਤੇਰਾ ਏਹੋ ਹਾਲ ਹੋਊ ਜੇ ਤੂੰ ਅਪਣੀ ਮੁਕਤ ਚਾਹੁਨਾਂ ਹੈਂ ਤਾਂ ਜੋਗੀ ਬਣ ਗੋਪੀਚੰਦ ਨੇਂ ਮਾਤਾ ਦੀ ਆਗਿਆ ਪਾਲਨ ਕਰਕੇ ਜੋਗ ਲਿਆ ਵਿਸ਼ਨਾ ਵੰਤੀ ਤੇ ਹੋਰ ਰਾਨੀਆਂ ਨੇਂ ਬੜਾ ਵਿਰਲਾਪ ਕੀਤਾ ਭੈਣੀਆਂ ਨੇਂ ਬਥੇਰੀ ਵਾਹ ਲਾਈ ਪਰ ਕਿਸੇ ਦੀ ਇਕ ਨ ਚੱਲੀ (੩) ਉਜੈਨ ਦੇ ਇਕ ਰਾਜੇ ਦਾ ਨਾਉਂ ਹੈ ਜੀਹਨੇਂ ਬਹੁਤ ਵਿਆਹ ਕੀਤੇ ਪਰ ਔਲਾਦ ਨ ਹੋਈ ਓੜਕ ਇਕ ਨਜੂਮੀ ਨੇਂ ਵਿਚਾਰ ਕਰਕੇ ਕਿਹਾ ਕਿ ਕਿਸੇ ਦੂਸਰੀ ਜਾਤੀ ਦੀ ਜਨਾਨਾਂ ਨਾਲ ਵਿਆਹ ਕਰੇਂ ਤਾਂ ਔਲਾਦ ਹੋਊ ਰਾਜਾ ਏਸੇ ਚਿੰਤਾ ਵਿਚ ਸੀ ਕਿ ਇਕ ਦੂਜੇ ਰਾਜੇ ਦੀ ਲੜਕੀ ਜੀਹਦਾ ਨਾਉਂ ਪਿੰਗਲਾਂ ਸੀ ਭਰਥਰੀ ਦੀ ਮੂਰਤ ਵੇਖਕੇ ਮੋਹੀ ਗਈ ਫੇਰ ਦੋਹਾਂ ਦਾ ਵਿਆਹ ਹੋ ਗਿਆ ਪਿੰਗਲਾਂ ਰਾਣੀ ਸ਼ਿਕਾਰ ਮਾਰਿਆ ਹੋਇਆ ਖਾਂਦੀ ਹੁੰਦੀ ਸੀ ਰਾਜਾ ਇਕ ਦਿਨ ਸ਼ਿਕਾਰ ਖੇਡਣ ਗਿਆ ਹਰਨੀਆਂ ਦਾ ਸਰਦਾਰ ਹਰਨ ਨਜ਼ਰ ਆਇਆ ਰਾਜੇ ਨੇਂ ਤੀਰ ਮਾਰਿਆ ਹਰਨੇ ਨੇ ਕਿਹਾ ਕਿ ਜੇਹੜਾ ਮੈਂ ਅਨਾਥ ਦਾ ਮਾਸ ਖਾਊ ਓਹ ਸੌਦਾਈ ਹੋ ਜਾਊ ਰਾਜਾ ਰਾਣੀ ਦੋਵੇਂ ਮਾਸ ਖਾਕੇ ਸੌਦਾਈ ਹੋ ਗਏ ਇਕ ਦੂਸਰੇ ਰਾਜੇ ਨੇਂ ਚੜ੍ਹਾਈ ਕਰਕੇ ਭਰਥਰੀ ਦਾ ਰਾਜ ਖੋਹ ਲਿਆ ਫੇਰ ਉਸਨੇਂ ਬੜਾ ਜ਼ੁਲਮ ਪਰਜਾ ਤੇ ਕੀਤਾ ਪਰਜਾ ਨੇਂ ਦੁਖੀ ਹੋਕੇ ਬੜਾ ਵਿਰਲਾਪ ਕੀਤਾ ਤੇ ਭਰਥਰੀ ਲਈ ਦੁਆ ਮੰਗੀ ਭਰਥਰੀ ਤੇ ਪਿੰਗਲਾਂ ਦੋਵੇਂ ਰਾਜ਼ੀ ਹੋ ਗਏ ਇਕ ਜੋਗੀ ਨੇਂ ਉਨ੍ਹਾਂ ਦੇ ਸੌਦਾਈ ਹੋਣ ਦਾ ਕਾਰਨ ਦੱਸਿਆ ਤੇ ਉਪਦੇਸ਼ ਕੀਤਾ ਕੇ ਦਾਨ ਪੁੰਨ ਕਰਨ ਭਰਥਰੀ ਨੇਂ ਸਭ ਰਾਜ ਦਾਨ ਕਰਕੇ ਜੋਗ ਲੀਤਾ (੪) ਗੰਗਾ ਮਾਤਾ ਹਿੰਦੂ ਲੋਕ ਗੰਗਾ ਜੀ ਨੂੰ ਮਾਣ ਨਾਲ ਮਾਤਾ ਕਰਕੇ ਸਦਦੇ ਹੈਂ (੫) ਜਦੋਂ ਕੋਈ ਹਥਿਆਰ ਸਾਣ ਤੇ ਚੜ੍ਹਦਾ ਹੈ ਤਾਂ ਬਹੁਤ ਤਿੱਖਾ ਹੋ ਜਾਂਦਾ ਹੈ ਤੇ ਕਾਟ ਚੰਗੀ ਕਰਦਾ ਹੈ ਏਸੇ ਤਰ੍ਹਾਂ ਜੇ ਜੀਭ ਦਾ ਹਥਿਆਰ ਨਸ ਤੇ ਚੜ੍ਹ ਜਾਵੇ ਤਾਂ ਤਿੱਖਾ ਹੋਕੇ ਵਧੀਕ ਕਾਟ ਕਰਦਾ ਹੈ ਰਾਂਝਾ ਕਹਿੰਦਾ ਹੈ ਕੇ ਚੇਲੇ ਤਿੱਖੀਆਂ ਬੋਲੀਆਂ ਮਾਰਦੇ ਹੈਂ ਜੋ ਜਿਗਰ ਵਿਚ ਕਾਟ ਕਰ ਜਾਂਦੀਆਂ ਹੈਂ

ਬਾਂਗੀ ਮਾਰਦੇ ਹੈਂ ਸੱਚੁ ਜਾਂਣ ਅੰਦਰ ਸੱਤੇ ਆਦਮੀਂ ਏਹ ਗੁਨਾਹਗਾਰ ਹੋਂਦੇ
ਚੋਰ ਯਾਰ ਠਗ ਕਿਤੇ ਧਨ ਚੁਗਲ ਝੂਠਾ ਲੂਤੀ ਲੋਂਦੜਾ ਸਭ ਏਹ ਯਾਰ ਹੋਂਦੇ
ਸਾਧੋ ਏਸ ਹੈ ਸਮੇਂ ਦੀ ਚਾਲ ਏਹੋ ਕਈ ਪੈਦਲ ਤੇ ਕਈ ਅਸਵਾਰ ਹੋਂਦੇ
ਰਬ ਬੌਹੜਿਆਂ ਤੇ ਕਰਦੇ ਬੇੜੇ ਓਹ ਹੋਵੇ ਤਾਂ ਇਕ ਤੋਂ ਹਜਾਰ ਹੋਂਦੇ
ਜਿਨ੍ਹਾਂ ਰਬ ਨੂੰ ਠੀਕ ਪਛਾਣ ਲਿਆ ਹੋਂਦੇ ਤਿਨ੍ਹਾਂ ਦੇ ਕੰਮ ਸਭੁ ਰਾਸ ਭਾਈ
ਵੈਰ ਸਾਧ ਦੇ ਨਾਲ ਜੇ ਸਾਧ ਰੱਖੇ ਐਵੇਂ ਉਮਰ ਦਾ ਕਰੇ ਓਹ ਨਾਸ ਭਾਈ
ਦਿਲ ਸੱਚੇ ਦੇ ਨਾਲ ਧੰਨੇ ਬੱਚੂ ਜੇਹੜਾ ਵੇਖੋ ਪਥਰੋਂ ਰਬਨੂੰ ਪਾਇਆ ਹੈ
ਨਾਮੇ ਕਪੜੇ ਪੋਂਦਿਆਂ ਗਊ ਲਧਾ ਤੁਰਤ ਗਊ ਨੇਂ ਰਬ ਦਿਖਾਇਆ ਹੈ

**ਬਾਲਨਾਥ**

**ਰਾਂਝਾ**

ਜਰਮ ਕਰਮ ਦੇ ਪਾਪ ਕਟ ਗਏ ਸਾਰੇ ਤੇਰੇ ਦਰਸ ਤੋਂ ਦੁਖ ਨ ਕੋਈ ਰੇਹਾ
ਛੁਟੇ ਆਸਰੀ ਟੈਹਣੀ ਹੇ ਆਣ ਫੁੱਟੀ ਲਿਤ ਫਿਤ ਅਕਾਸ ਮੈਂ ਲਾ ਰੇਹਾ

**ਬਾਲਨਾਥ**

ਮੈਨੂੰ ਤਰਸ ਆਇਆ ਤੇਰਾ ਵੇਖ ਜੇਹੜਾ ਗੱਲਾਂ ਤੇਰੀਆਂ ਬਹੁਤ ਰਸੀਲੀਆਂ ਓਏ
ਚਤਰ ਦੁੱਧ ਵਿੱਚੋਂ ਪਈ ਕੱਢ ਲੈਂਦੇ ਜਿਵੇਂ ਛਿਲਕੇ ਪਾਉਂਦੇ ਤੀਲੀਆਂ ਓਏ

**ਬਾਲਨਾਥ ਅੱਖੀਆਂ ਨੀਲੀਆਂ ਪੀਲੀਆਂ ਕੱਢਕੇ**

ਸੁਣੋ ਚੇਲਿਓ ਮੁੰਦਰਾਂ ਤੁਰਤ ਲਿਆਓ ਛੱਡ ਦੇਓ ਏਹ ਗੱਲਾਂ ਚਿਕਲੀਆਂ ਹੈਂ
ਨਹੀਂ ਡਰਦੇ ਹੈਂ ਮਰਨ ਤੋਂ ਫੇਰ ਆਸ਼ਕ ਜਿਨ੍ਹਾਂ ਸੂਲੀਆਂ ਸਿਰਾਂ ਤੇ ਝੱਲੀਆਂ ਹੈਂ

**ਚੇਲੇ ਗੁਰੂ ਦਾ ਵਚਨ ਪਰਵਾਨ ਕਰਕੇ ਮੁੰਦਰਾਂ ਉਸ ਤਰਾਂ ਕਪਰੀ ਤੁਰਤ**

(੧) ਬਖੇਪ (੨) ਨਸ਼ੁਕਰਾ (੩) ਚੁਗਲੀਆਂ ਲਾਉਣ ਵਾਲਾ (੪) ਧੰਨਾ ਨਾਉਂ ਹੈ ਇਕ ਭਗਤ ਦਾ ਜੋ ਇਕ ਬਾਹਮਣ ਦੀ ਸੇਵਾ ਕਰਿਆ ਕਰਦਾ ਸੀ ਇਕ ਦਿਨ ਬਾਹਮਣ ਨੂੰ ਓਹਨੇਂ ਕਿਹਾ ਕਿ ਜਿਸ ਠਾਕੁਰ ਦੀ ਤੂੰ ਪੂਜਾ ਕਰਦਾ ਹੈਂ ਮੈਨੂੰ ਬੀ ਓਹਦੀ ਪੂਜਾ ਕਰਿਆ ਕਰਾਂ ਬਾਹਮਣ ਨੇਂ ਜੀਹਦਾ ਨਾਉਂ ਤਰਲੋਚਨ ਸੀ ਧੰਨੇ ਨੂੰ ਕਮਲਾ ਸਮਝ ਜਾਣਕੇ ਇਕ ਪੰਸੇਰੀ ਦਾ ਵੱਟਾ ਫੜਾਕੇ ਕਿਹਾ ਕਿ ਇਹਨੂੰ ਭੋਗ ਲੁਆਕੇ ਭੋਜਨ ਪਾਇਆ ਕਰ ਧੰਨੇ ਨੇਂ ਵੱਟੇ ਨੂੰ ਲੈਕੇ ਨੁਲ੍ਹਾਇਆ ਧੁਲਾਇਆ ਤੇ ਬਹੁਤ ਸੁੱਚਮ ਤਾਈ ਨਾਲ ਭੋਜਨ ਤਿਆਰ ਕਰਕੇ ਅਪਣੇ ਖਾਣ ਤੋਂ ਪਹਿਲਾਂ ਵੱਟੇ ਦੇ ਸਾਹਮਣੇ ਭੋਜਨ ਜਾ ਰਖਿਆ ਤੇ ਉਸਨੂੰ ਬੇਨਤੀ ਕੀਤੀ ਕੇ ਠਾਕੁਰ ਜੀ ਮਹਾਂਰਾਜ ਤੁਸੀਂ ਭੋਗ ਲਾਓ ਤਾਂ ਮੈਂ ਬੀ ਅੰਨ ਜਲ ਕਰਾਂ ਭਲਾ ਵੱਟੇ ਨੇਂ ਕੀ ਬੋਲਣਾ ਸੀ ਧੰਨਾ ਵੱਟੇ ਦੇ ਮਗਰ ਪੈ ਗਿਆ ਏਹੀ ਕੈਂਹਦਾ ਸੀ ਤੁਸੀਂ ਖਾਓਗੇ ਤਾਂ ਮੈਂ ਖਾਊਂਗਾ ਕਈ ਪੈਹਰ ਏਸੇ ਤਰਹਾਂ ਬੀਤ ਗਏ ਪਰ ਧੰਨੇ ਨੇਂ ਅਪਣਾ ਹਠ ਨ ਛੱਡਿਆ ਕੈਂਹਦੇ ਹੈਂ ਪਰਮੇਸ਼ਰ ਨੇਂ ਮਨੁਖ ਦਾ ਰੂਪ ਧਾਰਕੇ ਧੰਨੇ ਨੂੰ ਦਰਸ਼ਨ ਦਿੱਤਾ ਤੇ ਭੋਜਨ ਪਾਇਆ ਫੇਰ ਧੰਨੇ ਹੋਰਾਂ ਨੇਂ ਬੀ ਅਨ ਜਲ ਕੀਤਾ ਤੇ ਓਹ ਪੂਰਨ ਭਗਤੀ ਨੂੰ ਪ੍ਰਾਪਤ ਹੋਇਆ (੫) ਨਾਮਦੇਓ ਬਾਮਦੇਓ ਦੋ ਬੀਰ ਦੇ ਜੋ ਪੰਢਰ ਪੁਰ ਦੇ ਰੈਹਣ ਵਾਲੇ ਸੀ ਦੋਹਤੇ ਗਜਾਨ ਦੇਓ ਦੇ ਚਲੇ ਹੋਏ ਹੈ ਕੈਂਹਦੇ ਹੈਂ ਕਿ ਉਨ੍ਹਾਂ ਦੀ ਮਾਤਾ ਬਿਨਾਂ ਕਿਸੇ ਮਰਦ ਨਾਲ ਅੱਖਾਂ ਨੈਂਨ ਜੋੜਨ ਦੇ ਗਰਭਵਤੀ ਹੋਈ ਸੀ ਜਦੋਂ ਛੋਟੀ ਉਮਰ ਦੇ ਨਾਮੇ ਹੋਰੀਂ ਸੇ ਉਨ੍ਹਾਂ ਦਾ ਨਾਨਾ ਇਕ ਪਿੰਡ ਨੂੰ ਲੱਗਾ ਕੇਹ ਗਿਆ ਕੇ ਭਗਵਤ ਦੀ ਮੂਰਤੀ ਨੂੰ ਮੇਰੇ ਪਿੱਛੋਂ ਤ੍ਰਕਾਲਾਂ ਵੇਲੇ ਭੋਗ ਲੁਆਇਆ ਕਰੀਂ ਨਾਮਦੇਓ ਜੀ ਦੇ ਰਾਤਾਂ ਵੇਲੇ ਸਿਰ ਦੁੱਧ ਮੂਰਤੀ ਦੇ ਸਾਹਮਣੇ ਲੈਜਾਕੇ ਰਖਕੇ ਪੀਓਣ ਲਈ ਬਹੁਤ ਮਿਨਤਾਂ ਤੇ ਤਰਲੇ ਕਰਦੇ ਰਹੇ ਪਰ ਮੂਰਤੀ ਨ ਬੋਲੀ ਤੀਜੇ ਦਿਨ ਅੱਕਕੇ ਛੁਰੀ ਫੜਕੇ ਆਪਣੀ ਜਾਨ ਗੁਆਓਣ ਲੱਗੇ ਤਾਂ ਭਗਵਤ ਨੇਂ ਦਰਸ਼ਨ ਦਿੱਤੇ ਇਕ ਹੱਥ ਨਾਲ ਛੁਰੀ ਫੜ ਰੱਖੀ ਦੂਜੇ ਹੱਥ ਨਾਲ ਦੁੱਧ ਪੀਲਿਆ ਕੈਂਹਦੇ ਹੈਂ ਕੇ ਮਲੇਛ ਬਾਦਸ਼ਾਹ ਦੀ ਮੋਈ ਹੋਈ ਗਾਂ ਨੂੰ ਉਨ੍ਹਾਂ ਨੇਂ ਜਿਵਾ ਦਿੱਤਾ ਇਕ ਦਿਨ ਪੰਢਰ ਪੁਰ ਦੇ ਠਾਕਰ ਦੁਆਰੇ ਭਗਵਤ ਦੇ ਦਰਸ਼ਨ ਨੂੰ ਗਏ ਭੀੜ ਬੜੀ ਸੀ ਜੁੱਤੀ ਲਕ ਨਾਲ ਬਨ੍ਹ ਕੇ ਅੰਦਰ ਵੜੇ ਲੋਕਾਂ ਨੇਂ ਜੁੱਤੀ ਦੇਖਕੇ ਅੰਦਰੋਂ ਬਾਹਰ ਕਢ ਦਿੱਤਾ ਮੰਦਰ ਦੇ ਪਿੱਛੇ ਜਾਕੇ ਬੈਠ ਗਏ ਮੰਦਰ ਦਾ ਬੂਹਾ ਪਹਾੜ ਦੇ ਪਾਸੇ ਸੀ ਰਬ ਦੀ ਭਾਵੀ ਨਾਲ ਤੁਰਤ ਭੌਂ ਕੇ ਦਖਣ ਵਲ ਹੋ ਗਿਆ ਸਭ ਲੋਕਾਂ ਨੇਂ ਆਕੇ ਨਾਮਦੇਓ ਜੀ ਦੇ ਪੈਰ ਫੜੇ (੬) ਅਸਮਾਨ ਤੋਂ ਐਥੇ ਈਸ਼ਰ ਦਾ ਪਰਿਜਨ ਹੈ (੭) ਇਕ ਬਾਂਡਾ ਜੇ ਅੱਧੇ ਹਦਵਾਣੇ ਦੇ ਖੱਪਰ ਦੀ ਸ਼ਕਲ ਦਾ

ਫਾਹੁੜੀ ਸਿਮਰਨਾ[੧] ਨਾਦ[੨] ਸਿੰਗੀ[੩] ਲਿਆਵੇ ਗਤੂਰੇ ਕੋਲ ਧਰਦੇ ਹੈਂ
ਬਾਲਨਾਥ ਕੰਤੂਰੇ ਦਾ ਸਿਰ ਮੁਨਕੇ ਰੇੜ੍ਹਾ ਰੁੜ੍ਹਾ ਕਰਦਾ ਓਹਦੇ ਮੂੰਹ ਤੇ
ਸੁਆਹ ਮਲਦਾ ਅੰਗਾਂ ਤੇ ਭਬੂਤ ਰਮਾਉਂਦਾ ਤੇ ਅਪਣੀ ਫਾਹੁੜੀ
ਸਿਮਰਨਾ ਨਾਦ ਦੇਕੇ ਅਲਖ ਦਾ ਨਾਉਂ ਸਿਖਾਲਦਾ ਹੈ ॥੧॥

**ਬਾਲਨਾਥ** ਮਾਲਾ ਮਣਕਿਆਂ ਵਿਚ ਜਿਉਂ ਇਕ ਧਾਗਾ ਤੇਜ ਸਭਸ ਦੇ ਵਿਚ ਸਮਾ ਰੇਹਾ
ਸਭ ਜੀਉੜਿਆਂ ਵਿਚ ਹੈ ਜਾਨ ਵਾਂਗੂ ਨਸ਼ਾ ਜਿਉਂ ਅਫੀਮ ਵਿਚ ਆ ਰੇਹਾ
ਜਿਵੇਂ ਪਤ੍ਰਾਂ ਮੈਂਹਦੀ ਦੇ ਰੰਗ ਛਪਿਆ ਤਿਵੇਂ ਜਾਨ ਜਹਾਨ ਵਿਚ ਆ ਰੇਹਾ
ਜਿਵੇਂ ਰਕਤ ਸਰੀਰ ਵਿਚ ਮਾਸ ਅੰਦਰ ਤਿਵੇਂ ਜੋਤ ਤੇ ਜੋਤ ਬਾਲ ਰੇਹਾ
ਲਖ ਪਦਮਣੀ ਚਤਰਨੀ ਹੋਣ ਭਾਵੇਂ ਕਿਸੇ ਜੀਉ ਨੂੰ ਨਹੀਂ ਭਰਮਾਈਏ ਜੀ
ਸਭ ਤਜਾਕੇ ਫਿਕਰ ਅੰਦੇਸ਼ ਚਿੰਤਾ ਚਿਤ ਗੁਰਾਂ ਦੇ ਵਿਚ ਸਮਾਈਏ ਜੀ

**ਕੰਤੂਰਾ ਆਖਦੇ ਦਿਲ ਵਿਚ** ਜੀਉ ਪ੍ਰੀਤ ਤੇ ਰੈਂਹਦੀ ਜੇ ਦੱਸ ਮੇਰੀ ਐਡੇ ਪਾਪ ਨੂੰ ਕਾਸ ਨੂੰ ਪਾਵਦਾ ਮੈਂ
ਏਸ ਜੀਉ ਨੂੰ ਨਹੀਂ ਨ ਮੋਹ ਲੈਂਦੀ ਕਾਹਨੂੰ ਜੋਗਦਾ ਨਾਉਂ ਵਿਗਾੜਦਾ ਮੈਂ
ਜੇ ਮੈਂ ਮਸਤ ਉਜਾੜ ਵਿਚ ਜਾ ਬੈਂਹਦਾ ਮਹੀਆਂ ਕਾਸ ਨੂੰ ਮਜਾਲਾਂਦੀਆਂ ਚਾਰਦਾ ਮੈਂ
ਜੇ ਮੈਂ ਜਾਣਦਾ ਪ੍ਰੀਤ ਤੋਂ ਹਟਕਣਾ ਹੇ ਏਸ ਟਿਲੇ ਨੂੰ ਬਾਕ ਨ ਮਾਰਦਾ ਮੈਂ
ਸਾਥੋਂ ਜੀਉੜਿਆਂ ਮਰਨ ਹੈ ਖਰਾ ਔਖਾ ਨਹੀਂ ਐਤਨੇ ਵਾਸਤੇ ਹੋਵਣੇ ਹੈਂ
ਅਸੀਂ ਜਟ ਹਾਂ ਨਾੜੀਆਂ ਕਢਨ ਵਾਲੇ ਅਸੀਂ ਕਚਕੜੇ ਨਹੀਂ ਪਰੋਵਣੇ ਹੈਂ



(੧) ਇਕ ਮਾਲਾ ਜੀਹਦੇ ਨਾਲ ਪਰਮੇਸ਼ਰ ਦਾ ਨਾਉਂ ਸਿਮਰਨ ਕੀਤਾ ਜਾਂਦਾ ਹੈ (੨) ਸੇਲ੍ਹੀ ਦਾ ਵਾਜਾ (੩) ਸਿੰਗ ਦਾ ਵਾਜਾ (੪) ਜਿਦਾ ਮਾਲਾ ਦੇ ਵਿਚ ਇਕ ਧਾਗਾ ਸਾਰੇ ਮਣਕਿਆਂ ਨੂੰ ਪਰੋਕੇ ਰਖਦਾ ਹੈ ਓਦਾਂ ਸਰਬ ਵ੍ਯਾਪਕ ਪਰਮਾਤਮਾ ਸਭ ਦੇ ਵਿਚ ਪਰਵੇਸ਼ ਕਰਕੇ ਸਭ ਜੀਉ ਜੰਤੂਆਂ ਦਾ ਸਹਾਰਾ ਹੈ (੫) ਈਸ਼ਰ ਦਾ ਪਰਤਾਪ ਈਸ਼ਰ ਦਾ ਚਾਨਣ (੬) ਸਭ ਸਾਰੀ (ਸਰਿਸ਼ਟੀ) (੭) ਜਿਵੇਂ ਸਭ ਜੀਉ ਜੰਤੂਆਂ ਦਾ ਸਰੀਰ ਵੱਖ ਹੈ ਤੇ ਜਾਨ ਵੱਖ ਸਰੀਰ ਸਭ ਨੂੰ ਪਰਤੀਤ ਹੋਂਦਾ ਹੈ ਪਰ ਜਾਨ ਦਾ ਕੋਈ ਰੰਗ ਰੂਪ ਨਹੀਂ ਓਸੇ ਤਰਹਾਂ ਈਸ਼ਰ ਸਭ ਜੀਉ ਜੰਤੂਆਂ ਵਿਚ ਜਾਨ ਵਾਂਗੂ ਵ੍ਯਾਪਕ ਹੈ (੮) ਜਿਵੇਂ ਨਸ਼ੇ ਦਾ ਕੋਈ ਰੰਗ ਰੂਪ ਨਹੀਂ ਹੋਂਦਾ ਤਾਂ ਬੀ ਰੰਗ ਅਫੀਮ ਵਿਚ ਵੜਿਆ ਰੈਂਹਦਾ ਹੈ ਐਸੇ ਤਰਹਾਂ ਈਸ਼ਰ ਬੀ ਸਭ ਥੀਂ ਥਾਂਈਂ ਵ੍ਯਾਪਕ ਹੈ (੯) ਜਿਵੇਂ ਮੈਂਹਦੀ ਦੇ ਪਤਰਾਂ ਵਿਚ ਲਾਲੀ ਪਰਤੀਤ ਨਹੀਂ ਹੋਂਦੀ ਗਾਲਦੀ ਨਜਾਈਂ ਪਤਰਾਂ ਵਿਚ ਛੁਪੀ ਹੋਈ ਹੈ ਐਸੇ ਤਰਹਾਂ ਈਸ਼ਰ ਬੀ ਵ੍ਯਾਪਕ ਹੈ (੧੦) ਤੂੰ ਜਾਣ ਤੂੰ ਸਮਝ ਰਖ (੧੧) ਲਹੂ (੧੨) ਸਾਰੇ ਬਦਨ ਵਿਚ ਫਿਰਦਾ ਹੈ ਕੋਈ ਅੰਗ ਦਾ ਥਾਉਂ ਸਰੀਰ ਦਾ ਨਹੀਂ ਜਿੱਥੇ ਨ ਪੌਂਹਚਦਾ ਹੋਵੇ (੧੩) ਜਿਵੇਂ ਸਾਹ ਸਰੀਰ ਦੇ ਅੰਦਰ ਹੈ ਓਵੇਂ ਪਰਮੇਸ਼ਰ ਬੀ ਵ੍ਯਾਪਕ ਹੈ (੧੪) ਜਿਵੇਂ ਇਕ ਦੀਵੇ ਦੀ ਲਾਟ ਨਾਲ ਕਈ ਦੀਵੇ ਜਗਦੇ ਹੈਂ ਤਿਵੇਂ ਇਕ ਪਰਮਾਤਮਾ ਦੀ ਜੋਤ ਨਾਲ ਸਭ ਜੀਉ ਜੰਤੂਆਂ ਵਿਚ ਜਾਨ ਪੈ ਜਾਂਦੀ ਹੈ (੧੫) ਹਿੰਦੂ ਸੁੰਦਰਤਾ ਨੂੰ ਮੁਖ ਰਖਕੇ ਤੀਮੀਆਂ ਨੂੰ ਚਾਰ ਕੁੰਤਦੀਆਂ ਸੁੰਦਰੀਆਂ ਦਸਦੇ ਹੈਂ ਸਭ ਤੋਂ ਪਹਿਲੀ ਤੇ ਉੱਤਮ ਕੁੰਤ ਪਦਮਣੀ ਹੈ ਦੂਜੀ ਚਤਰਨੀ ਜੋ ਗੁਣਾਂ ਦੀ ਭਰੀ ਤੇ ਮੋਹ ਲੈਣ ਵਾਲੀ ਹੋਂਦੀ ਹੈ ਤੀਜੀ ਕੁੰਤ ਸੰਖਣੀ ਹੈ ਜੋ ਲੰਮੀਂ ਸੋਹਣੀ ਵਡਿਆਂ ਨੈਂਣਾਂ ਤੇ ਵਾਲਾਂ ਵਾਲੀ ਸੋਹਣੀ ਨਾਂ ਬਹੁਤ ਪਤਲੀ ਹੋਂਦੀ ਹੈ ਛੇਕੜਲੀ ਕੁੰਤ ਹਸਤਨੀ ਹੈ ਜੀਹਦੀਆਂ ਲਤਾਂ ਬਹੁਤ ਮੋਟੀਆਂ ਹੋਂਦੀਆਂ ਹੈਂ (੧੬) ਝੂਠੇ ਕਚਦੇ ਮੋਤੀ

ਮੋਹੀਨ

ਸਾਥੋਂ ਖੱਪਰੀ ਨਾਦ ਨ ਜਾਏ ਸਾਂਭੀ ਅਸੀਂ ਐਤਨੂੰ ਫਗਾੜ੍ਹ ਜੋਵਦੇ ਹੈਂ
ਸਾਨੂੰ ਜਾਣਕੇ ਵੇਖਣੇ ਵਾਸਤੇ ਹੈਂ ਏਹ ਗੁਰੂ ਨ ਬਣਕੇ ਚੋਵਦੇ ਹੈਂ
ਜੇਹੜੇ ਵਾਕ ਪਰਵਾਨ ਕਰੇ ਕੋਈ ਬਾਹਨੂੰ ਆਖਕੇ ਐਵੇਂ ਵਗੋਵਦੇ ਹੈਂ
ਜੱਸ ਖੋਹਣੇ ਗੁਰੂ ਏਹ ਵਾਸਤੇ ਹੈਂ ਗੋਹੇ ਯੂਏਂ ਦੇ ਕੁਲਾਕਿਸ ਢੋਵਦੇ ਹੈਂ

**ਰਾਂਝਾ ਬਾਲ ਨਾਥ ਨੂੰ / ਬਾਲ ਨਾਥ**

ਸਾਡੇ ਜੋਗਣੀ ਰੀਝ ਤਰੋਕਣੀ ਸੀ ਜਦੋਂ ਹੀਰ ਦੇ ਨਾਲ ਪਜਾਰ ਪਾਇਆ
ਜਿਨ੍ਹਾਂ ਵੇਡ ਦਿੱਤੀ ਆਪਣੀ ਧੀ ਸਾਇਤੁ ਨਾਲ ਸੈਦੇ ਦੇ ਉਸਨੂੰ ਚਕ ਵਿਆਹਿਆ
ਛੁਟ ਤੀਮੀਆਂ ਦੀ ਸ਼ਾਕ ਹੈ ਜੋਗੀ ਜੇਹਨੂੰ ਨਾਲ ਜਹਾਨ ਦੀ ਸ਼ੀਰੀਆਂ ਓਏ
ਜਿਸਦਾ ਵਖਤ ਤਾਂ ਜੋਗ ਵਿਚ ਆ ਫਸਿਆ ਨਹੀਂ ਹੋਂਦੀਆਂ ਗਾਧੇ ਤੇ ਪੀਰੀਆਂ ਓਏ
ਤੇਰੀ ਜੋਗਣੀ ਨੂੰ ਅਸਾਂ ਮੱਨ ਕੇਤੇ ਤੇਰੇ ਕਨ ਨੂੰ ਮੁੰਦਰਾਂ ਲੋੜੀਆਂ ਓਏ
ਬੂਹੀਆਂ ਵਾਣੀਆਂ ਮੂਲ ਨ ਜਾਣੀਆਂ ਹੈਂ ਖ਼ਾਵੇਂ ਕਟੀਏ ਪੋਰੀਆਂ ਪੋਰੀਆਂ ਓਏ
ਮੈਂਤੋਂ ਭੁਰਨਾਂ ਹਾਂ ਏਸ ਵੇਲੜੇ ਨੂੰ ਕਜੂ ਮੈਂ ਸ਼ਾਕਿਆ ਸੀ ਮੂਰਖ ਫੁਲ ਬੇਲਾ
ਪਿਛੋਂ ਤਾਉਨਾਂ ਹਾਂ ਕੀਤੀ ਮੂਰਖੀ ਮੈਂ ਲਖੀਂ ਹੱਥ ਨ ਆਉਂਦਾ ਓਹ ਵੇਲਾ
ਕੰਨੀਂ ਮੁੰਦਰਾਂ ਤੇਨੂੰ ਮੈਂ ਪਾ ਬੈਠਾ ਹੋਇਆ ਮੂਰਖੀ ਦਾ ਮੈਂਤੋਂ ਏਹ ਮੇਲਾ
ਮੇਰੇ ਮੁੰਦਰਾਂ ਸਾਬਤੇ ਕੰਨ ਅੱਗੇ ਪਿਆ ਮਾਰਦਾ ਹੈ ਮੈਨੂੰ ਜਗਤ ਸੇਲਾ
ਸਾਡਾ ਸੰਗ ਕੁਸੰਗ ਦੇ ਨਾਲ ਰਲਿਆ ਜਿਵੇਂ ਰਲੇ ਕਰੀਰ ਦੇ ਨਾਲ ਕੇਲਾ
ਜੋਗ ਖੇਤ ਕਮਾਦ ਦਾ ਬਹੁਤ ਮਿੱਠਾ ਤੂੰ ਬਾਲਕਾ ਉਸਤੇ ਪਿਆ ਤੇਲਾ
ਤੁਸਾਂ ਹਿਕਮਤਾਂ ਨਾਲ ਨ ਬਣੇ ਮਿੱਠਾ ਹੋਵੇ ਉਠੇ ਨ ਕੌੜਾ ਜਿਵੇਂ ਲੇਲਾ
ਸੀਆਂ ਜਜੂਦਿਆਂ ਜਾਨ (੪) ਇਕ ਵਾਰ ਛੁੱਟਾ ਅੱਗੇ ਕਰਾਂ ਗਾ ਕਿਸੇ ਨ ਮੂਲ ਚੇਲਾ

**ਰਾਂਝਾ**

ਮੈਨੂੰ ਹੀਰ ਦੇਓ ਮੇਰੀ ਤਲਬ ਏਹੋ ਹੀਰ ਹੀਰ ਮੇਰਾ ਜੂ ਮੰਗਦਾ ਹੈ
ਨਾਥਾ ਵਾਉ ਕੋਲੋਂ ਜਿਵੇਂ ਡੋਹੇ ਦੀਵਾ ਤਿਵੇਂ ਹੋਰਨਾਂ ਤੋਂ ਜਜੂ ਸੰਗਦਾ ਹੈ

## ਬਾਲ ਨਾਥ ਅਸ਼ਨਾਨ ਕਰ ਭਬੂਤ ਲਾ ਤਾੜੀ ਲਾਕੇ ਸਿਰੀ ਪਰਮੇਸ਼ਰ ਨੂੰ ਬੇਨਤੀ ਕਰਦਾ ਹੈ

**ਬਾਲਨਾਥ**

ਸੁਵਾਮੀ ਹੀਰ ਦਾ ਖੜਾ ਦਰਬਾਰ ਤੇਰੇ ਇਹਨੂੰ ਪ੍ਰੇਮ ਦੇ ਹਾਂ ਰੰਗ ਰੰਗਦਾ ਹੈ
ਕੀਹੂੰ ਹੁਕਮ ਹੈ ਖੋਲਕੇ ਕਹੋ ਮੈਨੂੰ ਰਾਂਝਾ ਹੈ ਜੋਗੀ ਹੀਰ ਮੰਗਦਾ ਹੈ

**ਅਕਾਸ਼ ਬਾਣੀ**

ਹੋਇਆ ਹੁਕਮ ਦਰਗਾਹ ਤੋਂ ਹੀਰ ਬਖ਼ਸ਼ੀ ਏਹ ਤਾਂ ਸੰਗ ਰੰਝੇਟੇ ਦੀ ਦੇਹੁਰੀ ਹੈ
ਜੋਗੀ ਬਾਲਨਾਥਾ ਤੈਨੂੰ ਆਵਜਾ ਹੈ ਦੇਓ ਏਸਨੂੰ ਖੱਲ ਜੋ ਸ਼ੇਰਦੀ ਹੈ

**ਬਾਲ ਨਾਥ ਰਾਂਝੇ ਨੂੰ**

ਸਾਡੀ ਬੇਨਤੀ ਭਗਵੰਤ ਨੇਂ ਮੰਨ ਲਈ ਬੱਚਾ ਜਾ ਤੇਰਾ ਕੰਮ ਹੋਇਆ ਹੈ
ਫਲ ਆਣ ਲੱਗਾ ਉਸ ਬੂਟੜੇ ਨੂੰ ਜੇਹੜਾ ਵਿੱਚ ਦਰਗਾਹ ਦੇ ਬੋਇਆ ਹੈ
ਹੀਰ ਬਖ਼ਸ਼ ਦਿੱਤੀ ਸੱਚੇ ਰਬ ਤੈਨੂੰ ਮੋਤੀ ਲਾਲ ਦੇ ਨਾਲ ਪਰੋਇਆ ਹੈ
ਚੜ੍ਹ ਦੌੜਕੇ ਜਿੱਤ ਲੈ ਖੇੜਿਆਂ ਨੂੰ ਬੱਚਾ ਸ਼ਗਨ ਤੈਨੂੰ ਭੁਲਾ ਹੋਇਆ ਹੈ

(੧) ਸ਼ੀਰੀ ਸ਼ਰੀਕਾ ਸਾਂਝ (੨) ਕਜੂ ਮੈਂ ਮੂਰਖ ਤੱਕਿਆ ਏਸ ਫੁਲ ਬੇਲੇ (ਰਾਂਝੇ) ਵਲ ਬਾਗ ਵਿਚੋਂ ਫਲ ਫੁਲ ਲਭਦੇ ਹੈਂ ਫੁਲ ਬੇਲੇ ਵਿਚੋਂ ਬਿਨਾਂ ਕਖ ਕੰਡੇ ਦੇ ਕੁਝ ਨਹੀਂ ਲਭਦਾ ਐਥੇ ਜੋਗੀ ਰਾਂਝੇ ਨੂੰ ਕਖ ਕੰਡਿਆਂ ਵਾਂਙੂੰ ਨਕਾਰਾ ਸਮਝ ਰੇਹਾ ਹੈ (੩) ਜਿਵੇਂ ਕਮਾਦ ਨੂੰ ਤੇਲਾ ਜੋ ਇਕ ਹਰੇ ਰੰਗ ਦਾ ਕੀੜਾ ਹੋਂਦਾ ਹੈ ਲਗਕੇ ਨਾਸ ਕਰ ਦੇਂਦਾ ਹੈ ਤਿਵੇਂ ਤੂੰ ਚੇਲਾ ਬਣਕੇ ਜੋਗ ਦੀ ਜੜ੍ਹ ਪਟ ਸੁਟੀ (੪) ਨੌਕਰੀ ਮਹੀਨਾ (੫) ਸ਼ੇਰ ਦੀ ਖਲ ਜੇਹਨੂੰ ਗੁਰੂ ਤੋਂ ਮਿਲੇ ਓਹ ਫਕੀਰੀ ਦੀ ਵੱਡੀ ਪਦਵੀ ਤੇ ਪੌਂਹਚਿਆ ਸਮਝਿਆ ਜਾਂਦਾ ਹੈ

ਮੈਂ ਤਾਂ ਅੱਕ ਕੇ ਜਾ ਫਕੀਰ ਹੋਇਆ ਦਰਸ ਹੀਰ ਦੀ ਸਦਾ ਵਿਚਾਰ ਮੈਨੂੰ
ਤੇਰੇ ਗੋਲ੍ਹ ਰੇ ਕੰਮ ਆ ਪਿਆ ਮੇਰਾ ਭਾਵੇਂ ਡੋਬ ਮੈਨੂੰ ਭਾਵੇਂ ਤਾਰ ਮੈਨੂੰ

**ਅਯਾਲੀ** ਯਾਰੀ ਹੀਰ ਦੇ ਨਾਲ ਜੇ ਲਾਵਣੀ ਸੀ ਤੋੜ ਤਾਈਂ ਸਿਰ ਨਾਲ ਨਿਬਾਹੁਣੀ ਸੀ
ਤੂੰ ਤਾਂ ਹੀਰ ਨੂੰ ਲੈਕੇ ਨੱਸ ਜਾਂਦਾ ਧੁੰਮ ਕਾਸ ਨੂੰ ਮੂਰਖਾ ਪਾਵਣੀ ਸੀ

**ਜੋਗੀ** ਏਡਾ ਨਹੀਂ ਏਹ ਵੇਲਾ ਵਿਚ ਖੇੜਿਆਂ ਦੇ ਭੈੜੀ ਮਾਰ ਦੇ ਗੱਲ ਖਿੰਡ ਫੁਟ ਜਾਏ
ਬੜੇ ਨਾਮੀ ਨਸ਼ੂਰ ਜੀ ਹੋਨ ਖੇੜੇ ਮਤਾਂ ਚਾਕ ਨਸ਼ਾਨਾ ਹੋ(1) ਛੁਟ ਜਾਏ
ਹਾਥੀ ਚੋਰ ਗਾਲ(2) ਹੀਰ ਤੋਂ ਛੁਟ ਜਾਂਦਾ ਏਹਾ ਵੇਲਾ ਜੇ ਪਰੇਮ ਤੋਂ ਛੁਟ ਜਾਏ
ਸਿਆਣੇ ਆਖਦੇ ਪਾਲੀ ਹੈ ਸੋਈ ਚੰਗਾ ਜੇਹੜਾ ਵਿਛੜਿਆਂ ਨੂੰ ਕਰ ਜੁਟ(3) ਜਾਏ

**ਪਾਲੀ** ਲਾਣ ਰਹੇ ਨ ਜੀਉੜੇ ਵਿਚ ਲੱਗੀ ਏਹ ਪ੍ਰੇਮ ਅਲੌਕੜਾ ਅੰਗਾਰਾ ਹੈ
ਜਾ ਪ੍ਰੀਤਮ ਦੇ ਵੇਖ ਤੂੰ ਨੈਨ ਖੂਨੀ ਕੈਨੂੰ ਨਿਤ ਭੁਲਾਂਵਦਾ ਜਲਾਦਾ ਹੈ
ਸਭਾਂ ਦਰਦਾਂ ਦਾ ਰੂਪ ਦਾ ਹੈ ਬਾਝ ਵਾਲਾ ਛੁਟ ਚੋਰ ਦਾ ਦੇ ਨਾਓਂ ਠਗਾਦਾ ਹੈ
ਲੈਕੇ ਨਢੜੀ ਨੂੰ ਗੈਬ ਜਾ ਹੋਣਾ ਮੇਰਾ ਮਾਰ ਨ ਮਾਣਦਾ ਕਲਾਦਾ ਹੈ

**ਜੋਗੀ** ਸਾਧ ਤਪ ਬਾਝੋਂ ਜੋਗੀ ਜੋਗ ਬਾਝੋਂ ਗਿਆਨੀ ਗਿਆਨ ਦੇ ਬਾਝ ਨ ਸਜਦੇ ਹੈਂ
ਮਤਰ ਬਾਝ ਮੈਂ ਹਰੀ ਪਾਲੀ ਬਾਝ ਪਰਤੀ ਪ੍ਰੇਮੀ ਚਿਨ੍ਹੇ ਬਾਝ ਨ ਰਜਦੇ ਹੈਂ
ਦਾਓ ਚੋਰ ਤੇ ਯਾਰ ਦਾ ਇਕ ਸਾਥਿਤ ਨਹੀਂ ਵਸਦੇ ਮੀਂਹ ਜੋ ਗਜਦੇ ਹੈਂ
ਭੀੜਾਂ ਪੈਂਦੀਆਂ ਮਰਦ ਵੇਡਾ ਲੈਂਦੇ ਪਰਦੇ ਪ੍ਰੇਮੀਆਂ ਦੇ ਮਰਦ ਕਜਦੇ ਹੈਂ

(ਬਾਹਰ ਸਭ)

## ਚੌਥਾ ਅੰਕ
## ਦੂਜੀ ਝਾਕੀ
### ਰੰਗਪੁਰ ਵਿਚ ਤਿਰਿਜਣ ਕਿਸੇ ਜਟ ਦੇ ਘਰ ॥

(ਅੰਦਰ ਜਟੀਆਂ ਕੁੜੀਆਂ ਤੇ ਜੋਗੀ)

**ਜੋਗੀ** ਸਿੰਗੀ ਖਪਰੀ ਬਣੁ ਕੰਬੁ ਜਾਣ ਲਈ ਲਕ ਪ੍ਰੇਮ ਫਕੀਰ ਨੇਂ ਕਸਿਆ ਹੈ
ਕੁੜੀਓ ਕੌਣ ਗਰਾਓਂ ਸਰਦਾਰ ਕੇਹੜਾ ਕੌਣ ਲੋਕ ਕਰੇਂਦਾ ਵਸਿਆ ਹੈ

**ਕੁੜੀਆਂ** ਏਹਦਾ ਨਾਓਂ ਹੈ ਰੰਗਪੁਰ ਖੇੜਿਆਂ ਦਾ ਏਹ ਪਿੰਡ ਚਰੋਕਣਾ ਵਸਿਆ ਹੈ
ਅਜੂ ਨਾਓਂ ਸਰਦਾਰ ਤੇ ਪੁਤ ਸੈਦਾ ਜਿਹਨੇਂ ਹਕ ਰਾਂਝੇ ਦਾ ਖੱਸਿਆ ਹੈ
ਸੁਣੀਂ ਜੋਗੀਆ ਗਭਰੂ ਛੈਲ ਮੁੰਨਿਆ ਨੈਨ ਖੀਵੀਆਂ ਮਸਤੀ ਵਾਲਿਆਂ ਦੇ
ਕੌਣ ਜਾਤ ਤੇ ਕਾਸ ਨੂੰ ਜੋਗ ਲੀਤਾ ਸੱਚੋ ਸੱਚ ਹੀ ਦਸ ਮਸਤਾਨਿਆਂ ਦੇ

**ਜੋਗੀ** ਸਤ ਜਰਮ ਕੇ ਹਮੀਂ ਆਂ ਨਾਥ ਪੂਰੇ ਕਦੇ ਵਾਹਿਆ ਨਹੀਂ ਅਸੀਂ ਜੋਤਰਾ ਨੀਂ
ਦੁਖ ਭੰਜਨ ਨਾਥ ਹੈ ਨਾਓਂ ਮੇਰਾ ਮੈਂ ਧੰਨੰਤਰ(4) ਵੈਦ ਦਾ ਪੋਤਰਾ ਨੀਂ

(1) ਚਾਕ ਨਸ਼ਾਨਾ ਬਣਕੇ ਚੁੰਡਿਆ ਜਾਵੇ (2) ਟੋਆ ਜੋ ਹਾਥੀਆਂ ਦੇ ਵਾਸਤੇ ਕਢਿਆ ਜਾਂਦਾ ਹੈ ਤੇ ਲੁਕਿਆ ਰਹਿੰਦਾ ਹੈ (3) ਜੇਹੜੇ ਪਸ਼ੂ ਛੇੜ ਤੋਂ ਵਿਛੜ ਜਾਣ ਉਨ੍ਹਾਂ ਨੂੰ ਮੋੜਕੇ ਨ ਵਿਛੜਨ ਵਾਲੇ ਨਾਲ ਬਲੂ ਜੁਟ ਕਰਨਾ ਪਾਲੀਆਂ ਦਾ ਕੰਮ ਹੁੰਦਾ ਹੈ ਜੋਗੀ ਕਹਿੰਦਾ ਹੈ ਕੇ ਪਾਲੀ ਦਾ ਕੰਮ ਹੁੰਦਾ ਹੈ ਕੇ ਵਿਛੜਿਆਂ ਨੂੰ ਜੁਟ ਕਰੇ ਜੀਹਦਾ ਦੂਜਾ ਅਰਥ ਏਹ ਹੈ ਕਿ ਯਾਰ ਜੋ ਇਕ ਦੂਜੇ ਤੋਂ ਵਿਛੜੇ ਹੋਏ ਹੋਣ ਉਨ੍ਹਾਂ ਨੂੰ ਮਿਲਾਵੇ ਤੂੰ ਪਾਲੀ ਹੈਂ ਹੀਰ ਜੋ ਰਾਂਝੇ ਤੋਂ ਵਿਛੜ ਗਈ ਹੈ ਰਾਂਝੇ ਨਾਲ ਮਿਲਾ (4) ਇਕ ਵੱਡਾ ਪਰਸਿੱਧ ਹਿੰਦੂ ਵੈਦ ਹੋਇਆ ਹੈ ਜਿਹਦੀ ਧੁੰਮ ਸਾਰੇ ਜਗ ਤੇ ਸੀ

ਫੂਲ ਪ੍ਰੇਮ ਦਾ ਝਾਗਣਾ ਬਹੁਤ ਔਖਾ ਬਾਝ ਆਗੂ ਉਰਾਹਦਾ ਟੇਟਣਾ ਨੀਂ
ਜੀਹਨੂੰ ਪ੍ਰੇਮ ਰਸ ਚਖਿਆ ਕਰੇ ਨਹੀਓਂ ਭਾਰ ਹੇਠ ਉਹਲਦਿਆ ਖੇਤੜਾ ਨੀਂ
ਜਿਹਦਾ ਨਾਥ ਹੈ ਬੜਾ ਗੁਰਦੇਵ ਸਾਡਾ ਚੱਲੇ ਓਸਦਾ ਪੂਜਣੇ ਚੇਤਰਾ ਨੀਂ
ਨੇਹਦੇ ਨਾਲ ਜੋ ਆਗਿਆ ਲੈ ਸਾਡੀ ਦੂਧ ਪੁਤਰਾਂ ਦੇ ਨਾਲ ਸੌਤਰਾ ਨੀਂ
ਵਾਂਙੂ ਕੂੰਜਾਂ ਮਮੇਲਿਆਂ ਦੇਸ ਛੱਡੇ ਜਾਤ ਪਾਤ ਸਾਡੀ ਅਤੇ ਭੇਸ ਕੇਹਾ
ਦੂਤੀਆਂ ਨਾਲ ਅਸਾਡੜਾ ਜੋੜ ਕੇਹਾ ਪਥਰ ਜੋੜਨਾਂ ਨਾਲ ਸਰੇਸ ਕੇਹਾ

ਜੋਗੀ ਤ੍ਰਿੰਜਣੇ ਨਗਾਰ ਭੀਖ ਮੰਗਣ ਚਲਾ ਜਾਂਦਾ ਹੈ

**ਪਹਿਲੀ ਕੁੜੀ** ਸਈਓ ਵੇਖੋ ਤਾਂ ਮਸਤ ਅਲਮਸਤ ਜੋਗੀ ਜੀਹਦਾ ਰਬ ਵਲ ਬੜਾ ਧਿਆਨ ਹੈ ਨੀਂ
ਇਨ੍ਹਾਂ ਭੌਰਾਂ ਨੂੰ ਰਬ ਦਾ ਆਸਰਾ ਹੈ ਘਰ ਬਾਰ ਨ ਤਾਣ ਨ ਮਾਣ ਹੈ ਨੀਂ
ਸੋਨੇ ਵੰਨੜੀ ਦੇਹ ਨੂੰ ਖੇਹ ਕਰਕੇ ਘੁੰਮਦੇ ਰੁਲਣ ਫਕੀਰਾਂ ਦੀ ਬਾਣ ਹੈ ਨੀਂ
ਸੋਹਣਾ ਫੁਲ ਗੁਲਾਬ ਦਾ ਪਰਮ ਪਿਆਰਾ ਰਾਜ ਪੁਤ ਤੇ ਸੁਘੜ ਸੁਜਾਨ ਹੈ ਨੀਂ
ਜਿਨ੍ਹਾਂ ਭੇਖ ਕੀਤੀ ਸੁਆਹ ਲਾ ਬੈਠੇ ਤਿਨ੍ਹਾਂ ਮਾਹਣੂਆਂ ਨੂੰ ਕਹੀ ਕਾਣ ਹੈ ਨੀਂ
ਸਦ ਪੁਛੀਏ ਕੇਹੜੇ ਦੇਸ ਦਾ ਹੈ ਅਨੀ ਏਹ ਭੀ ਸਾਡੜੇ ਹਾਣ ਦਾ ਹੈ ਨੀਂ

**ਦੂਜੀ ਕੁੜੀ** ਕਿਸੇ ਮਾਣ ਮਤੀ ਘਰੋਂ ਕਢ ਦਿਤਾ ਜੀਹਦਾ ਲਖੀਂ ਵਿਕਾਂਉਂਦਾ ਖੇਤੜਾ ਨੀਂ
ਸਾਨੂੰ ਏਸ ਜੇਹਾ ਛੈਲ ਹੱਥ ਆਵੇ ਪੈਹਨੇਂ ਤਿੱਲਾ ਤੇ ਬਾਦਲਾ ਗੋਟੜਾ ਨੀਂ

**ਤੀਜੀ ਕੁੜੀ** ਚੀਰ ਸੁੰਦਰ ਚੰਦਰੀ ਰੁਤ ਦੇ ਨੂੰ ਲਾ ਗਏ ਹੰਸ ਭਭੂਤ ਵਿਗਾੜਿਆ ਕਯੋਂ
ਸੋਇਨ ਲੰਕ ਨੂੰ ਭੁਲਾ ਹਨੂੰਵੰਤ ਵਾਂਙੂ ਹਥੀਂ ਲਾਇਕੇ ਚਿਣਗ ਫਿਰ ਸਾੜਿਆ ਕਯੋਂ

**ਚੌਥੀ ਕੁੜੀ** ਡੁੱਲ ਡੁਲ ਨ ਏਸ ਦੀ ਜੋਗੀਆਂ ਦੀ ਅੱਖਾਂ ਨਾਲ ਬੁਝਾਰਤਾਂ ਪਾਉਂਦਾ ਹੈ
ਮਕਰ ਨਾਲ ਮਲੀ ਸੁਆਹ ਮੁਖੜੇ ਤੇ ਕੋਈ ਜੁਆਨ ਸਰਦਾਰ ਭੁਲਾਉਂਦਾ ਹੈ

(੧) ਉਸਤਾਦ ਗੁਰਮੀ ਮਿੱਠਾ ਮਿਰਚ (੨) ਜੇ ਰਸਤਾ ਦਸਣ ਵਾਲਾ ਕੋਈ ਨ ਹੋਵੇ ਤਾਂ ਆਦਮੀ ਭਟਕਦਾ ਫਿਰਦਾ ਹੈ ਰਾਹ ਦਾ ਓਹਨੂੰ ਘਾਟਾ ਪੈਂਦਾ ਹੈ ਕਯੋਂਕਿ ਓਹ ਛੇਤੀ ਪੁਜਣ ਵਿਚ ਨਹੀਂ ਆਉਂਦਾ (੩) ਏਸ ਨਾਉਂ ਵਿੱਚ ਹੀਰ ਪਿਆਰੀ ਦਾ ਨਾਉਂ ਭੀ ਆ ਜਾਂਦਾ ਹੈ (੪) ਮੁੱਢ ਦਾ ਮਤ ਵਾਲਾ ਪਹਿਲੇ ਦਿਨ ਦਾ ਮਸਤ ਜੀਹਨੂੰ ਚਾੜ੍ਹਦੇ ਲੈਂਹਦੇ ਦੀ ਕੁਝ ਖਬਰ ਨ ਹੋਵੇ (੫) ਸਭ ਤੋਂ ਪਹਿਲੇ ਤੇ ਵਧੀਕ (੬) ਕਪੜਾ ਜੋ ਬਾਲ ਦੇ ਹੇਠਾਂ ਐਸ ਲਈ ਰਖਿਆ ਜਾਂਦਾ ਹੈ ਕਿ ਉਸ ਤੇ ਬਾਲ ਹੱਗੇ ਮੂਤੇ ਖੇਤੜਾ ਸਦਾਉਂਦਾ ਹੈ ਜੇਹੜੀ ਇਸਤਰੀ ਬਹੁਤ ਰੂਪਵਾਨ ਸੁਘੜ ਸੁਜਾਨ ਪੁਤਰ ਜਣੇ ਉਸਦਾ ਖੇਤੜਾ ਬਹੁਤ ਸੁਭ ਸਮਝਿਆ ਜਾਂਦਾ ਹੈ ਹੋਰ ਇਸਤਰੀਆਂ ਚਾਹੁੰਦੀਆਂ ਹੈਂ ਕਿ ਮੁਲ ਦੇ ਕੇ ਉਸ ਖੇਤੜੇ ਨੂੰ ਲੈ ਲਈਏ ਏਸ ਕਰਮ ਦੇ ਖਿਆਲ ਨਾਲ ਕਿ ਸਾਡਾ ਬਾਲ ਭੀ ਏਸ ਖੇਤੜੇ ਤੇ ਖੇਡ ਕੇ ਏਹੋ ਜੇਹਾ ਸੁੰਦਰ ਤੇ ਸੁਘੜ ਹੋਵੇ ਐਸੇ ਕੁੜੀ ਏਹ ਕੈਂਹਦੀ ਹੈ ਕਿ ਜੋਗੀ ਨੂੰ ਕਿਸੇ ਏਹੋ ਜਹੀ ਰੂਪਵੰਤੀ ਨੇਂ ਘਰੋਂ ਕੱਢਿਆ ਹੈ ਜੀਹਦਾ ਖੇਤੜਾ ਲਖਾਂ ਰੁਪਏ ਮੁੱਲ ਪਾਉਂਦਾ ਹੈ (੭) ਪਿਆਰੀ ਸੋਨੇ ਦੀ ਲੰਕਾ ਨੂੰ ਹਨੂੰਮਾਨ ਜੀ ਵਾਂਙੂ ਹੱਥੀਂ ਚਿਣਗ ਲਾਕੇ ਸਾੜ ਦਿੱਤਾ ਜਦੋਂ ਰਾਜਾ ਰਾਮਚੰਦਰ ਜੀ ਬਨਬਾਸ ਵਿੱਚ ਸ਼ਿਕਾਰ ਖੇਲਣ ਗਏ ਹੋਏ ਸੀ ਪਿੱਛੋਂ ਰਾਵਣ ਭੋਲੀ ਭਾਲੀ ਸੀਤਾ ਨੂੰ ਹਰ ਲੈ ਗਿਆ ਰਾਮਚੰਦਰ ਜੀ ਨੇਂ ਢੂੰਡਣ ਲਈ ਹਨੂੰਮਾਨ ਜੀ ਨੂੰ ਭੇਜਿਆ ਹਨੂੰਮਾਨ ਜੀ ਲੰਕਾ ਵਿਚ ਜੋ ਸੋਨੇ ਦੀ ਬਣੀ ਹੋਈ ਸੀ ਜਾ ਪੌਂਹਚੇ ਸੀਤਾ ਜੀ ਨਾਲ ਮਿਲਕੇ ਫਲ ਫੁਲ ਖਾਣ ਲਈ ਰਾਵਣ ਦੇ ਬਾਗ਼ ਵਿਚ ਜਾ ਧਸੇ ਤੇ ਸਾਰਾ ਬਾਗ਼ ਉਜਾੜ ਦਿੱਤਾ ਦੈਂਤ ਓਹਨੂੰ ਫੜਕੇ ਰਾਵਣ ਕੋਲ ਲੈ ਗਏ ਓਹਨੇਂ ਹੁਕਮ ਦਿੱਤਾ ਕੇ ਏਸ ਦੀ ਪੂਛ ਨੂੰ ਕਪੜਾ ਲਪੇਟ ਕੇ ਤੇਲ ਪਾਕੇ ਮਸਾਲ (ਮਸ਼ਅਲ) ਵਾਂਙੂ ਜਲਾ ਦਿਓ ਦੈਂਤਾਂ ਨੇਂ ਏਹੀ ਕੀਤਾ ਹਨੂੰਮਾਨ ਇਕ ਕੋਠੇ ਤੇ ਦੂਜੇ ਕੋਠੇ ਟਪਦਾ ਸਾਰੀ ਸੋਨੇ ਦੀ ਭਸਮ ਕਰਕੇ ਸਮੁੰਦਰ ਵਿਚ ਜਾ ਕੁਦਿਆ ਤੇ ਸੀਤਾ ਦੀਆਂ ਖਬਰਾਂ ਰਾਮਚੰਦਰ ਜੀ ਨੂੰ ਜਾ ਦਿੱਤੀਆਂ (ਲੰਕਾ)

ਭੇਸ ਜੋਗੀਆਂ ਦਾ ਅੱਖਾਂ ਗੰਡੀਆਂ ਹੈਂ ਨਾਲ ਮਕਰ ਦੇ ਜੋਗ ਵਿਖਾਉਂਦਾ ਹੈ
ਮੈਨੂੰ ਜਾਪਦਾ ਜੋਗੀ ਏਹ ਮਜਰਾ ਹੈ ਇਸ਼ਕ ਮੁਸ਼ਕ ਦਾ ਭੇਤ ਛੁਪਾਉਂਦਾ ਹੈ

**ਪੰਜਵੀਂ ਕੁੜੀ** ਮੈਨੂੰ ਜਾਪਦਾ ਏਹ ਅਣਜਾਣ ਪੈਂਛੀ ਫਾਹੀ ਪ੍ਰੀਤ ਵਾਲੀ ਵਿਚ ਫੱਸਿਆ ਹੈ
ਯਾਰ ਹੀਰ ਦਾ ਭਾਵੇਂ ਤੇ ਏਹ ਜੋਗੀ ਕਿਸੇ ਲੋਭਿਆ ਤੇ ਨਹੀਂ ਦੱਸਿਆ ਹੈ
ਕਦੇ ਸੋਚਦਾ ਹੈ ਕਦੇ ਭੁੱਲਦਾ ਹੈ ਕਦੇ ਰੋ ਪਿਆ ਕਦੇ ਹੱਸਿਆ ਹੈ
ਏਹ ਵਾਂਙ ਕਰਸਾਣ ਦੇ ਹੋਏ ਰਾਜ਼ੀ ਮੀਂਹ ਔੜ ਦੇ ਦਿਨਾਂ ਵਿਚ ਵੱਸਿਆ ਹੈ

**ਛੇਵੀਂ ਕੁੜੀ** ਪਹਿਲੇ ਨਾਲ ਪਿਆਰ ਦੇ ਜੋਗੜੇ ਨੂੰ ਕੋਲ ਆਪਣੇ ਸੱਦ ਬਹਾਲੀਏ ਨੀਂ
ਗੱਲਾਂ ਮਿੱਠੀਆਂ ਮਿੱਠੀਆਂ ਨਾਲ ਉਹਦਾ ਅਸੀਂ ਹਾਲ ਤੇ ਕਸਬ ਜਾਣੀਏ ਨੀਂ
ਛੇੜੂ ਹੀਰ ਸਿਆਲ ਦਾ ਏਹ ਜੋਗੀ ਅਸੀਂ ਏਸ ਨੂੰ ਛੇੜਕੇ ਚਾੜ੍ਹੀਏ ਨੀਂ
ਹੀਰ ਖੇੜਿਆਂ ਨਾਲ ਪਿਆਰ ਰਖਦੀ ਏਹ ਆਖਕੇ ਅਹੰਕਾਰ ਸਾੜੀਏ ਨੀਂ

## ਇਕ ਕੁੜੀ ਬਾਹਰ ਜਾਂਦੀ ਹੈ ਤੇ ਜੋਗੀ ਨੂੰ ਸਦ ਲਿਆਉਂਦੀ ਹੈ

**ਕੁੜੀਆਂ** ਨਿਮਸਕਾਰ ਜੋਗੀ

**ਜੋਗੀ** ਸਾਈਂ ਸੁਹਾਗਣੀਓ

**ਕੁੜੀਆਂ** ਬੜੀ ਦੇਆ ਹੋਈ ਏਸ ਦੇਸ ਉੱਤੇ ਵੇਹੜੇ ਮੇਹਰ ਦੇ ਨੂੰ ਭੁਲੇ ਤਾਰੀਏ ਜੀ

**ਜੋਗੀ** ਮੈਂ ਨਗਾਰ ਅਤੀਤ ਹੈ ਅਜੇ ਖਾਲਸਾ ਬਾਤਾਂ ਚਾਹੁੰਦੀਆਂ ਸਭ ਵਿਸਾਰੀਏ ਜੀ

**ਕੁੜੀਆਂ** ਰੀਤ ਜਗਾਣੀ ਕਰੀਂ ਅਤੀਤ ਸਾਈਂ ਸਾਡੀ ਸੂਰਤਾਂ ਦੇ ਵਲ ਧਿਆਨ ਕਰ ਖਾਂ
ਗਲ ਮੇਲ ਕਰੀਏ ਨਗਰ ਖੇੜਿਆਂ ਦੇ ਮੋਹਰ ਨਾਲ ਉਪਦੇਸ਼ ਗਿਆਨ ਕਰ ਖਾਂ

**ਜੋਗੀ** ਅਸੀਂ ਜੋਗੀ ਫਕੀਰ ਸਤ ਪੀੜ੍ਹੀਏ ਹਾਂ ਰੀਤ ਜਗਾਣੀ ਅਸੀਂ ਨ ਜਾਣਨੇ ਹਾਂ
ਬੇਰ ਮੂਲ ਉਜਾੜ ਵਿਚ ਖਾਉਨੇ ਹਾਂ ਬਨਬਾਸ ਲੈਕੇ ਮੌਜਾਂ ਮਾਣਨੇ ਹਾਂ
ਲੋਕ ਛਾਣਦੇ ਭੰਗ ਤੇ ਸ਼ਰਬਤਾਂ ਨੂੰ ਅਸੀਂ ਆਦਮੀਂ ਨਜ਼ਰ ਵਿਚ ਛਾਣਨੇ ਹਾਂ
ਏਸ ਜਗਤ ਦੇ ਵਿਚ ਜਾਣ ਦਰਬਾਰੇ ਬਿਨ ਹੋਰ ਕੂੜ ਖਿਆਲ ਸਭ ਜਾਣਨੇ ਹਾਂ
ਅਸੀਂ ਨ ਅਕਾਉਰੀ ਭਾਂਤ ਖਾਲੀ ਖੰਡਾ ਕਰੇ ਧਸਦਾ ਨਹੀਂ ਤਾਂ ਸੂਤਨੇ ਹਾਂ
ਜੇਕਰ ਆਪਣੀ ਆਈ ਤੇ ਆ ਜਾਈਏ ਖਲੀ ਤੇਗ ਸਿਰ ਤੇ ਅਸੀਂ ਕੂਤਨੇ ਹਾਂ

(੧) ਰੀਤ ਜਗਾਣੀ ਹੈ ਕਿ ਲੋਕ ਰੂਪ ਜੋਬਨ ਨੂੰ ਵੇਖਕੇ ਆਪਣੀਆਂ ਅੱਖਾਂ ਸੇਕਦੇ ਹੈਂ ਕੁੜੀਆਂ ਜੋਗੀ ਨੂੰ ਕੈਂਹਦੀਆਂ ਹੈਂ ਕਿ ਤੁਸੀਂ ਬੀ ਸਾਡੇ ਸੁੰਦਰ ਚੇਹਰੇ ਵਲ ਧਿਆਨ ਕਰਕੇ ਏਸ ਰੀਤ ਨੂੰ ਪੂਰੀ ਕਰੋ (੨) ਨੀਂ (ਪੂਰਬੀ ਭਾਖਾ) (੩) ਉਬਲੇ ਹੋਏ ਚਾਉਲ ਖਾਣ ਵਾਲੀ (ਪੂਰਬੀ ਭਾਖਾ ਵਿਚ ਹਾਣੀ ਤੇ ਨਿੰਦਿਆ ਦਾ ਵਾਕ ਹੈ) (੪) ਤਲਵਾਰ

ਕੁੜੀਆਂ ਜੋਗੀ

ਘਰ ਮੈਹਰਾਂ ਦੇ ਕਾਮ ਨੂੰ ਅਸੀਂ ਜਾਣਾ ਸਿਰ ਮੈਹਰਾਂ ਦੇ ਅਸੀਂ ਤਾਂ ਮੁਤਨੇਂ ਹਾਂ
ਜਤੀ ਸਤੀ ਜੋਗੀ ਹੇਠ ਬਾਲ ਕੁਆਰੜੂ ਪੁੱਠੇ ਹੋਇਕੇ ਰਾਤ ਨੂੰ ਸੁਟਨੇਂ ਹਾਂ
ਕੀਤੀ ਖੇਨਤੀ ਸੁਆਨੂੰ ਹੋ ਗੁਰੂ ਕਰਕੇ ਬਾਲਨਾਥ ਦੀਆਂ ਤੁਸੀਂ ਨਿਸ਼ਾਨੀਆਂ ਓ
ਸਾਡੀ[2] ਨਿਮਰਤਾ ਤੁਸੀਂ ਨ ਮਨਦੇ ਓ ਗੁੱਸੇ ਨਾਲ ਪਸਾਰਦੇ ਆਨੀਆਂ ਓ
ਹਾਕੂਤ ਮਾਰੂਤ ਨੂੰ ਖੂਹ ਪਾਕੇ ਤੁਸੀਂ ਫੇਰ ਬੀ ਨਹੀਂ ਪੜ੍ਹੇ ਤਾਨੀਆਂ ਓ
ਅਸੀਂ ਅਮਤ ਫਕੀਰ ਦੀਵਾਨੜੇ ਹਾਂ ਤੁਸੀਂ ਦਾਨੀਆਂ ਤੇ ਪਰਧਾਨੀਆਂ ਓ
ਸਾਡੇ ਜੇਹਾਂ ਫਕੀਰਾਂ ਦਾ ਰੋਤ ਔਖਾ ਔਂਦੇ ਤੁਸੀਂ ਪਈਆਂ ਕਹਨੂੰ ਖਾਨੀਆਂ ਓ
ਜਿਹੇ ਕਹੇ ਜਿਆਂ ਕੁਤਨੇਂ ਆਨ ਲੱਗੇ ਅੰਨ੍ਹੇ ਖੂਹ ਵਿਚ ਰੋੜ ਕਜ਼ੂ ਰੋੜ੍ਹਦੀਆਂ ਓ
ਅਸੀਂ ਨਾਹ ਪੈਂਜਾਲੀਆਂ ਜੋਗ ਛੱਡੀ ਤੁਸੀਂ ਫੇਰ ਮੁੜ ਖੂਹ ਨੂੰ ਗੋੜ੍ਹਦੀਆਂ ਓ
ਖਾਦ੍ਹਾ ਜੇਹਿਆਂ ਘਾਟ ਨੂੰ ਅਸੀਂ ਲਾਇਆ ਤੁਸੀਂ ਜੜ੍ਹਾਂ ਤੇ ਪਟ ਉਖੇੜਦੀਆਂ ਓ
ਤੁਸੀਂ ਜੋਗੀ ਨੂੰ ਨ ਅਕਾਓ ਖਾਂ ਹੀ ਅੱਗੀ ਮਾਰ ਕਜ਼ੂ ਧਰਤ ਉਧੇੜਦੀਆਂ ਓ
ਤੁਸਾਂ ਜਾਂਦੜੇ ਮਿਰਗ ਫਸਾਓਨੇਂ ਹੋ ਤੇਰੀ ਸੂਰਤ ਵੀ ਜੋਗੀਆ ਚਾਹੁੰਦੀ ਹੈ

(ਜਵਾਬ) ਜੋਗੀ ਦੇ ਨਾਲ ਮੁਖ ਜੋੜ ਕੇ ਜੋਗੀ ਕੁੜੀਆਂ ਨੂੰ

ਮੈਨੂੰ ਦਸੋ ਖਾਂ ਕੌਣ ਹੈ ਏਹ ਨੱਢੀ ਜੇਹੜੀ ਸੇਹਲੀਆਂ ਮਾੜੀਆਂ ਲਾਹੁੰਦੀ ਹੈ
ਧੀ ਅਜ਼ੂ ਨਲਾਣ ਏਹ ਹੀਰ ਦੀ ਹੈ ਸਹਿਤੀ ਜਗ ਵਿਚ ਏਹ ਸਦਾਉਂਦੀ ਹੈ
ਅਜ਼ੂ ਮਜ਼ੂ ਛਜ਼ੂ ਭਜ਼ੂ ਅਤੇ ਗਜ਼ੂ ਪੁੱਤਾ ਕੌਣ ਏਹ ਮੂੰਹੋ ਕਹਾਉਂਦੀ ਹੈ
ਅਜ਼ੂ ਧੀ ਰੱਖੀ ਧਾੜੂ ਮਾਰ ਲੈਂਪਰ ਮੁਸਟੰਡੜੀ ਤਿੰਜਣੀ ਘੁੰਮਦੀ ਹੈ
ਫਿਰੇ ਕੂਏ ਚੜ੍ਹੀ ਅਲੇਲ ਘੋੜੀ ਏਹ ਤਾਂ ਮਿਲਦਿਆਂ ਸਹੀਂ ਨੂੰ ਟੁੰਮਦੀ ਹੈ

ਕੁੜੀਆਂ ਜੋਗੀ

(੧) ਅਖਾਂ ਦੇ ਡੇਲੇ ਕਢਕੇ ਵਿਖਾਉਂਦੇ ਓ ਵਿਰੋਧ ਅਪਣਾ ਵਿਖਾਉਂਦੇ ਓ (੨) ਮੁਸਲਮਾਨਾਂ ਦੇ ਦੀਨ ਵਿਚ ਕੈਂਹਦੇ ਹੈਂ ਕਿ ਏਹ ਦੋ ਦੇਵਤੇ ਹੋਏ ਹੈਂ ਜੋ ਜ਼ੋਹਰਾ ਤੇ ਮੋਹਗਏ ਸੀ ਜਿਸ ਕਰਕੇ ਰਬ ਨੇ ਕ੍ਰੋਧ ਕਰਕੇ ਇਨ੍ਹਾਂ ਨੂੰ ਆਦਮੀਆਂ ਦੀ ਸੂਰਤ ਦੇਕੇ ਬਾਬਲ ਦੇ ਖੂਹ ਵਿਚ ਲਟਕਾ ਦਿੱਤਾ ਜਿੱਥੇ ਏਹ ਹੁਣ ਤਿਕੂਰ ਲਟਕਦੇ ਹੈਂ ਤੇ ਉਨ੍ਹਾਂ ਲੋਕਾਂ ਨੂੰ ਜੋ ਉਨ੍ਹਾਂ ਦੇ ਪਾਸ ਜਾਦੂ ਸਿੱਖਣ ਜਾਂਦੇ ਹੈਂ ਜਾਦੂ ਸਿਖਾਉਂਦੇ ਹੈਂ (੩) ਜੋ ਕੂੰਆ ਖੂਹ ਸੁਕ ਜਾਏ ਓਹ ਅੰਨ੍ਹਾਂ ਖੂਹ ਕਹਾਉਂਦਾ ਹੈ ਕਜ਼ੂੰਕਿ ਨਾਂ ਕੁਝ ਓਹਦੇ ਵਿੱਚੋਂ ਦਿਖਾਈ ਦੇਂਦਾ ਹੈ ਤੇ ਪਾਣੀ ਨ ਹੋਣ ਤੇ ਕੁਝ ਓਹਦੇ ਵਿਚ ਸੁਟਿਆ ਜਾਏ ਤਾਂ ਅਵਾਜ਼ ਨਹੀਂ ਦੇਂਦਾ ਕੁਰਮੀ ਲੋਕ ਏਹ ਸਮਝਦੇ ਹੈਂ ਕਿ ਏਹੋ ਜਹੇ ਖੂਹਾਂ ਵਿਚ ਕੁਤਨੇ ਵਡ੍ਹੇ ਰੈਂਹਦੇ ਹੈਂ ਐਥੇ ਪਰੋਜਨ ਏਹ ਹੈ ਕਿ ਮੈਂ ਤਾਂ ਅੰਨ੍ਹਾਂ ਖੂਹ ਹਾਂ ਤੁਸੀ ਰੋੜ ਸੁਟਕੇ ਕੀ ਲੈਣਾ ਹੈ ਨਾਂ ਤਾਂ ਮੈਂ ਬੋਲਣਾ ਹੈ ਕਿ ਮੇਰਾ ਭੇਤ ਖੁਲ ਜਾਏ ਸਗੋਂ ਮੈਨੂੰ ਕਰੋਧ ਦੇਕੇ ਅਪਣੇ ਮਗਰ ਕੁਤਨਾਂ ਚਮੇੜ ਲੈਣਾ ਹੈਂ ਕੁਤਨੇਂ ਦਾ ਕੰਮ ਹੋਂਦਾ ਹੈ ਕਿ ਜਦੋਂ ਕਿਸੇ ਨੂੰ ਚਮੜ ਜਾਵੇ ਤਾਂ ਔਖਾ ਪਿੱਛਾ ਛਡਦਾ ਹੈ ਤੇ ਬਹੁਤ ਖਰਾਬ ਕਰਦਾ ਹੈ (੪) ਜ਼ਮੀਨ (੫) ਪਟਦੀਆਂ ਓ ਜਦੋਂ ਕਿਸੇ ਥਾਉਂ ਬਹੁਤ ਕਠੇ ਹੋਕੇ ਰੌਲਾ ਮਚ ਜਾਵੇ ਤਾਂ ਉਸ ਥਾਂ ਦੀ ਜ਼ਮੀਨ ਪਟ ਹੋ ਜਾਂਦੀ ਹੈ ਐਸ ਲਈ ਧਰਤ ਉਧੇੜਨ ਦਾ ਅਰਥ ਵਾਕ ਰੀਤੀ ਵਿਚ ਰੌਲਾ ਗੌਲਾ ਮਚਾਉਣ ਦਾ ਹੋ ਗਿਆ (੬) ਨਲਜ ਬੇਸ਼ਰਮ (੭) ਟਿਕਕੇ ਨਾਂ ਬਹੇ ਅਰਾਮ ਨਾਲ ਨਾਂ ਬਹੇ ਚੈਂਚਲ ਪਣਾ ਕਰਕੇ ਮਛਰੀ ਹੋਈ (੮) ਜੋ ਮਹੀਆਂ ਦੁੱਧ ਚੋਆਉਂਦੀਆਂ ਪਈਆਂ ਹੋਣ ਉਨ੍ਹਾਂ ਨੂੰ ਛੇੜਕੇ ਨਸਾ ਦੇਂਦੀ ਹੈ ਐਥੇ ਪਰੋਜਨ ਏਹ ਹੈ ਕਿ ਮੇਰੇ ਕੰਮ ਨੂੰ ਵਿਗਾੜਦੀ ਹੈ

ਹੈ ਤੇ ਮੋਹਲੀ ਮਾਰਦੀ ਹੈ ਜੋਗੀ ਜੱਟੀ ਨੂੰ ਧੌਲ ਮਾਰਕੇ ਓਹਦੇ
ਮਕੁੰਦਰ ਝਾੜ ਸੁਟਦਾ ਹੈ ॥

**ਜਟ** — ਬਾਹੁੜੀ ਬਾਹੁੜੀ ਆਓ ਆਓ ਮੈਨੂੰ ਬਚਾਓ ਜੋਗੀ ਮੇਰਾ ਝੁਗੜਾ ਚੌੜ ਕਰ ਚਲਿਆ ਹੈ

**ਮੁਹਾਣੇ** — ਆਏ ਆਏ ।

ਜੋਗੀ ਜੀ ਪਲ ਥੜੇ ਬਾਜ਼ ਬਰਕਤੀ ਜੁਆਨ ਨੇ ਜਦੋਂ ਮੁਹਾਣਿਆਂ ਦੀ ਆਏ ਆਏ ਸੁਣੀ ਤੇ ਸਮਝਿਆ ਕਿ ਚੌਹੋਂ ਵਲੋਂ ਹੁਮ ਹੁਮਾਕੇ ਆਉਣਗੇ ਤੇ ਫਾਟ ਪਊਗੀ ਤੇ ਸੱਚੋ ਗੱਲ ਆਣ ਫੜੂਗੀ ਸ਼ੇਰ ਵਾਲਾ ਝੁੱਟ ਲਾ ਜਿਉਂ ਸੁੱਟਾ ਇਕ ਨੂੰ ਫਾਟ ਹੋਰ ਪਿੰਡ ਦੀਆਂ ਰਨਾਂ ਨੂੰ ਰਾਹ ਪਾ ਇਕ ਰਾਏ

ਚੌਥਾ ਐਕਟ ਤੀਜੀ ਝਾਕੀ (ਅੰਦਰ ਹੀਰ ਤੇ ਤ੍ਰਿੰਜਣ ਦੀਆਂ ਕੁੜੀਆਂ

## ਸੈਦੇ ਦਾ ਘਰ

**ਪਹਿਲੀ ਕੁੜੀ** —
ਸਾਡੇ ਨਗਰ ਵਿਚ ਹੀਰੇ ਕੰਨ ਪਾਟਾ ਜੋਗੀ ਮਸਤ ਕਮਲਾ ਇਕ ਆ ਵੜਿਆ
ਅੰਗ ਤਿਲਕ ਭਬੂਤ ਨੂੰ ਲਾ ਜੋਗੀ ਆਦ ਪੁਰਖ ਦਾ ਨਾਉਂ ਧਿਆ ਵੜਿਆ
ਕਿਦੇ ਕਾਵੀਰੇ ਨਾਲ ਓਹ ਜੋਗਲਾਂ ਤੇ ਏਥੇ ਭੁਲ ਭੁਲਾਇਕੇ ਆ ਵੜਿਆ
ਕੁੜੀਆਂ ਨਾਲ ਨ ਕਰਦਾ ਹੈ ਗੱਲ ਕੋਈ ਗਿਆਨ ਪੋਥੀਆਂ ਮਕੁਣਦਾ ਵੜਿਆ
ਪ੍ਰੇਮ ਭਰੀਆਂ ਅੱਖਾਂ ਹੈਂ ਰੰਗ ਕੁਰੀਆਂ ਸਦਾ ਗੂਹੜੀਆਂ ਲਾਲ ਸੁਦਾਈਆਂ ਨੀ
ਖੂਨੀਂ ਬਾਂਕੀਆਂ ਨਸ਼ੇ ਦੇ ਨਾਲ ਕੁਰੀਆਂ ਨੈਂਨਾਂ ਖੀਵੀਆਂ ਮਣ ਚੜ੍ਹਾਈਆਂ ਨੀ



(੧) ਜੇਹੜੇ ਚੰਗੀ ਲੜਾਈ ਕਰਨ ਜਾਣਦੇ ਹੈਂ ਜਦੋਂ ਓਹ ਵੇਖਦੇ ਹੈਂ ਕਿ ਇਨ੍ਹਾਂ ਦੇ ਨਾਲ ਵਿਰੂਨ ਵਾਲੇ ਨੇਂ ਕੁਸ਼ਤੀ ਦਾ ਦਾਉ ਖੇਲਿਆ ਹੈ ਤਾਂ ਉਸ ਤੋਂ ਬਚਣ ਲਈ ਅਪਣਾ ਪੈਂਤਰਾ ਬਦਲਕੇ ਦੂਜੇ ਪੈਂਤੜੇ ਤੇ ਹੋ ਰੈਂਹਦੇ ਹੈ ਜੋ ਐਸੇ ਤਰਹਾਂ ਦਾ ਪੈਂਤਰਾ ਬਦਲਨਾ ਜਾਣਦਾ ਹੋਵੇ ਓਹਨੂੰ ਪਲ ਥੜੇ ਬਾਜ਼ ਕੈਂਹਦੇ ਹੈਂ (੨) ਸ਼ੇਰ ਅਪਣੇ ਸ਼ਕਾਰ ਤੇ ਇਕ ਵਾਰ ਝਪਟਾ ਲਾਉਂਦਾ ਹੈ ਜੇ ਸ਼ਕਾਰ ਹਥ ਆ ਗਿਆ ਤਾਂ ਵਾਹ ਵਾਹ ਨਹੀਂ ਤਾਂ ਨਾ ਸਹੀ ਓਹ ਝਪਟਾ ਏਹੋ ਜੇਹਾ ਹੁੰਦਾ ਹੈ ਕਿ ਸ਼ਕਾਰ ਦੀ ਬੜੀ ਕਿਸਮਤ ਹੋਵੇ ਕਿ ਸ਼ੇਰ ਦੇ ਪੰਜੇ ਤੋਂ ਬਚ ਰਹੇ (੩) ਪਰੇਮ ਨਾਲ ਮਸਤ ਪ੍ਰੇਮ ਦੀਆਂ ਕੁਰੀਆਂ ਪ੍ਰੇਮ ਨਾਲ ਪਿਤੀਆਂ ਹੋਈਆਂ

ਅੜਾਉਂਦਾ ਵਾਂਙੂ ਜਲਾਲੀਆਂ[1] ਦੇ ਜਟਾਂ ਵਾਂਙ ਮੁਹਾਰੀਆਂ ਛੁਹੀਆਂ ਨੀਂ
ਕਰੇ ਮੰਗਲੀ ਸਟਕੇ ਸ਼ਗਨ ਬਾਂਚੇਂ ਕਰੇ ਸੁਆਹ ਤੇ ਓਸੀਆਂ ਪਾਈਆਂ ਨੀਂ
ਨਸੇ ਬਾਝ ਭੁਵਾਂ ਓਹਦੀਆਂ ਮੱਤੀਆਂ ਹੈਂ ਮਿਰਗਾਨੀਆਂ ਗਲੇ ਫਸਾਈਆਂ ਨੀਂ
ਜਟਾਂ ਮੇਂਹਦੀਆਂ ਛੈਲ ਓਸ ਜੋਗੜੇ ਨੂੰ ਜਿਵੇਂ ਚੰਦ ਦੁਆਲੇ ਘਟਾਂ ਆਈਆਂ ਨੀਂ
ਆਂ ਪੇਓਦਾ ਲਾਡਲਾ ਜਾਪਦਾ ਹੈ ਓਹਨੂੰ ਪਰੇਮ ਨੇ ਕਿਧਰਾਂ ਪਾਈਆਂ ਨੀਂ
ਹੀਰੇ ਓਹ ਚੇਲਾ ਬਾਲਨਾਥ ਦਾ ਹੈ ਸੂਕਾਂ ਪਰੇਮ ਦੀਆਂ ਕਿਸੇ ਨੇ ਲਾਈਆਂ ਨੀਂ

**ਤੀਜੀ ਕੁੜੀ**

ਨੀਵੀਂ ਨਜ਼ਰ ਫਿਰਦਾ ਵਿਚ ਖੇੜਿਆਂ ਦੇ ਮਥੇ ਚਮਕਦਾ ਨੂਰ ਸੁਹਾਇਆ ਨੀਂ
ਫਿਰੇ ਢੂੰਡਦਾ ਵਿਚ ਹਵੇਲੀਆਂ ਦੇ ਕੋਈ ਓਸਨੇ ਲਾਲ ਗੁਵਾਇਆ ਨੀਂ
ਜਤੀ ਵਾਂਙੂ ਜੁਵਾਨ ਹੈ ਕਾਨ੍ਹ[2] ਸੂਰਤ ਗੋਪੀ ਚੰਦ ਜਿਉਂ ਜੋਗ ਨੂੰ ਪਾਇਆ ਨੀਂ
ਹੀਰੇ ਕਿਸੇ ਰਜਵੰਸ ਦਾ ਓਹ ਪੁਤਰ ਰੂਪ ਤੇਤੇਂ ਦੂਣ ਸਵਾਇਆ ਨੀਂ
ਕੋਈ ਆਖਦੀ ਰੂਪ ਦਾ ਚੋਰ ਫਿਰਦਾ ਤਾਈਂ ਏਸਨੇ ਕੰਨ ਪੜਾਇਆ ਨੀਂ
ਕੋਈ ਆਖਦੀ ਏਹ ਰਾਜਾ ਭਰਥਰੀ ਹੈ ਰਾਜ ਹੁਕਮ ਤਿਆਗਕੇ ਆਇਆ ਨੀਂ
ਕੋਈ ਝੰਗ ਸਿਆਲਾਂ ਦਾ ਆਖਦੀ ਹੈ ਕੋਈ ਕਹੇ ਹਜ਼ਾਰੇ ਦਾ ਜਾਇਆ ਨੀਂ
ਕੋਈ ਆਖਦੀ ਪ੍ਰੇਮ ਦੀ ਚਾਟ ਲੱਗੀ ਤਾਂਹੀਂ ਓਸਨੇ ਸੀਸ ਮੁਨਾਇਆ ਨੀਂ
ਕੋਈ ਆਖਦੀ ਏਹ ਤਾਂ ਨਹੀਂ ਜੋਗੀ ਹੀਰ ਵਾਸਤੇ ਭੇਸ ਵਟਾਇਆ ਨੀਂ
ਆਖਨ ਏਹ ਫਕੀਰ ਤਾਂ ਨਹੀਂ ਖਾਲੀ ਕਿਸੇ ਕਾਰਨੇ ਦੇ ਉਤੇ ਆਇਆ ਨੀਂ

**ਚੌਥੀ ਕੁੜੀ**

ਜੋਗੀ ਵੇਖ ਕੁੜੀਆਂ ਆ ਗਿਰਦ ਹੋਈਆਂ ਛੁੱਟੇ ਫਿਰਨ ਜਿਉਂ ਨਾਗ ਪਟਾਰੀਆਂ ਦੇ
ਪ੍ਰੇਮ ਕੁੱਠਿਆਂ ਨੂੰ ਕਰ ਦੇਨ ਬੈਰੇ ਨੈਂਨ ਤਿੱਖੇ ਹੈਂ ਵਾਂਙੂ ਕਟਾਰੀਆਂ ਦੇ
ਦੇਨ ਪ੍ਰੇਮੀਆਂ ਨੂੰ ਤੈਂੜੇ ਨਾਲ ਨੈਂਨਾਂ ਨੈਂਨ ਰੈਂਹਦੇ ਨਹੀਂ ਹਰਯਾਰੀਆਂ ਦੇ
ਏਸ ਜੋਬਨੇ ਦਿਆਂ ਵਣਜਾਰਿਆਂ ਨੂੰ ਮਿਲਨ ਆਨ ਸੌਦਾਗਰ ਯਾਰੀਆਂ ਦੇ
ਨੈਂਨਾਂ ਨਾਲ ਕਲੇਜੜਾ ਛਿਕ ਕੱਢਨ ਦਿਸਨ ਭੋਲੜੇ ਮੁਖ ਵਿਚਾਰੀਆਂ ਦੇ
ਜੋਗੀ ਖੋਲਕੇ ਅੱਖਾਂ ਸੀ ਹਸ ਪੈਂਦਾ ਸੁਫਨੇ ਵਿਚ ਸੀ ਮੇਲ ਕੁਆਰੀਆਂ ਦੇ
ਹਿੱਕਾਂ ਖੋਲਕੇ ਬੁਕਲਾਂ ਮਾਰੀਆਂ ਹੈਂ ਜਗ ਧੂੜੂ ਅਤੀਤ ਤੇ ਡਾਰੀ ਹੈ ਨੀਂ
ਕਰਨ ਗੱਲਾਂ ਤੇ ਆਨਕੇ ਸੂਕੀਆਂ ਹੈਂ ਕੀ ਮੁਰਖੀ ਆਨ ਖਿਲਾਰੀ ਹੈ ਨੀਂ

(੧) ਜਲਾਲੀ ਫਕੀਰਾਂ ਵਾਂਙੂ ਮੁਸਲਮਾਨੀ ਦੀਨ ਦਾ ਇਕ ਪੰਥ ਜੋ ਉੱਚੀ ਉੱਚੀ ਅੜਾ ਅੜਾਕੇ ਰਬ ਨੂੰ ਯਾਦ ਕਰਦੇ ਹੈਂ (੨) ਮਹਾਰਾਜ ਕ੍ਰਿਸ਼ਨ ਚੰਦਰ ਜੀ ਬਹੁਤ ਸੁੰਦਰ ਸੀ ਬਿੰਦਰਾਬਨ ਦੀਆਂ ਗੋਪੀਆਂ ਉਨ੍ਹਾਂ ਨੂੰ ਵੇਖਕੇ ਮੋਹੀ ਜਾਂਦੀਆਂ ਸੀ ਕ੍ਰਿਸ਼ਨ ਜੀ ਨੂੰ ਕਾਨ੍ਹ ਬੀ ਕੈਂਹਦੇ ਹੈਂ ਕੁੜੀ ਹੀਰ ਨੂੰ ਕੈਂਹਦੀ ਹੈ ਕਿ ਇਸ ਜੋਗੀ ਦਾ ਚੇਹਰਾ ਕਾਨ੍ਹ ਜੇਹਾ ਮੋਹਨਾ ਤੇ ਮੋਹ ਲੈਣ ਵਾਲਾ ਹੈ (੩) ਪ੍ਰੇਮੀ ਕੀਉਂਕਿ ਓਹ ਏਸ ਘਾਤ ਵਿਚ ਕੈਂਹਦਾ ਹੈ ਕਿ ਅਪਣੇ ਯਾਰ ਨੂੰ ਜਿਦਾਂ ਦਾਓ ਲੱਗੇ ਪਾ ਲਈਏ (੪) ਕੋਈ ਕਾਰਾ ਕਰਨ ਆਇਆ ਹੈ ਕੋਈ ਉਸਦੇ ਤੜ ਜਗਾਓਣ ਆਇਆ ਹੈ (੫) ਟੁਕੜੇ (੬) ਨਸ਼ੇ ਦੇ ਪਿੱਛੋਂ ਉਤਾਰ ਦੇ ਵੇਲੇ ਜੋ ਹਡ ਪੈਰ ਖੁਸਣ ਲਗਦੇ ਹੈਂ ਓਹਨੂੰ ਤੋੜਾ ਕੈਂਹਦੇ ਹੈਂ ਐਥੇ ਏਹ ਅਰਥ ਹੈ ਕਿ ਪ੍ਰੇਮ ਕੁੱਠੇ ਅਪਣੇ ਯਾਰ ਦੇ ਨੈਂਨ ਦੇਖਕੇ ਮਸਤ ਹੋ ਜਾਂਦੇ ਹੈਂ ਜਦ ਹੋਸ਼ ਵਿਚ ਆਓਂਦੇ ਹੈਂ ਤਾਂ ਉਨ੍ਹਾਂ ਨੂੰ ਨੈਂਨਾਂ ਦਾ ਦਰਸ ਹਟ ਜਾਣ ਦੇ ਕਾਰਣ ਬੜਾ ਦੁਖ ਹੋਂਦਾ ਹੈ ਜੋ ਤੋੜੇ ਵਾਂਙੂ ਹੋਂਦਾ ਹੈ (੭) ਜਾਦੂ ਚੁਰਾਹੇ ਦੀ ਮਿੱਟੀ ਲੈਕੇ ਇਕ ਭਾਂਤ ਦਾ ਟੋਣਾ ਕੀਤਾ ਜਾਂਦਾ ਹੈ ਓਸ ਚੁਰਾਹੇ ਦੀ ਮਿੱਟੀ ਨੂੰ ਜਗ ਧੂੜੂ ਕੈਂਹਦੇ ਹੈਂ

ਚੈਂਚਲ ਹਾਰਿਆਂ ਜੇਹੀ (੧)ਵੱਲੋਂ ਪਾੜ੍ਹੇ ਸੁਰਤ,ਮਤ ਮੱਥੇ ਲੇਖ ਮਾਰੀ ਹੈ ਨੀ
ਐਹੇ ਸੋਹਣੇ ਮੁਖੜੇ ਯਾਰਦੇ ਤੇ ਕਿਉਂ ਧੁਏਂਦੀ ਸੁਆਹ ਉਡਾਰੀ ਹੈ ਨੀ
ਸਭ ਕੈਂਹਦੀਆਂ ਕੀਉਂ ਸੋਹਣੇ(੨)ਨਵ੍ਹਣੇਦੀ ਰੂਪ ਬਾਗ਼ਲੀ ਚਾ ਉਜਾੜੀ ਹੈ ਨੀ
ਵੇਖੋ ਕੈਹਰ ਅਣਜਾਣ ਵਕੂਹੜੇਦੀ ਜਾਨ ਜੋਗ ਵਿਚ ਫਾਹਕੇ ਮਾਰੀ ਹੈ ਨੀ

**ਪੀਂਜਣੀਂ ਕੁੜੀ** ਪਿੱਛੋਂ ਹੋਰ ਆਈਆਂ ਮੁਟਿਆਰ ਕੁੜੀਆਂ ਜੋਗੀ ਵੇਖਕੇ ਮੁਰਛਾ ਗਤ ਹੋਈਆਂ
ਅੱਖਾਂ ਟੱਡੀਆਂ ਰਹੀਆਂ ਹੈਂ ਵੇਖਕੇ ਤੇ ਟੰਗਾ ਬਾਹਾਂ ਵਗਾਏ ਬੇਸੁਤ ਹੋਈਆਂ
ਆਖਣ ਆਓਖਾਂ ਪੁਛੀਏ ਨੱਢੜੇ ਨੂੰ ਦੁਆਲੇ ਚੌਂਨਦੇ ਘੇਰ ਘਤ ਹੋਈਆਂ
ਰਲ ਅਗਲੀਆਂ ਪਿਛਲੀਆਂ ਧੁੰਮ ਪਾਈ ਗੱਲ ਪੁਛਣੇ ਨੂੰ ਇਕ ਮਤ ਹੋਈਆਂ

**ਛੇਵੀਂ ਕੁੜੀ** ਉਹਦੇ ਮਿਨਤਾਂ ਤੇ ਹਾੜੇ ਬਹੁਤ ਕੀਤੇ ਪਰ ਕਿਸੇਦੇ ਮੂਲ ਨ ਜਾਉਂਦਾ ਹੈ
ਤੁੱਥੇ ਸੈਹਰੇ ਪੇਓਕੇ ਹੀਰ ਤੇਰੇ ਤੈਨੂੰ ਸਬਰ ਨ ਰਾਤ ਦਿਨ ਆਉਂਦਾ ਹੈ

**ਹੀਰ** ਬੀਬੀ ਸੋਹਣੇ ਤੁਸੀਂ ਹਜ਼ਾਰ ਦੇਓ ਸਾਡਾ ਰਬਦੇ ਨਾਲ ਨ ਜ਼ੋਰ ਕੋਈ
ਜੇਹੜੇ ਰਬ ਕਰਦਾ ਕੰਮ ਸੋਈ ਹੁੰਦੇ ਸਖੀ ਹੋਰ ਸੀ ਹੋਰਦੀ ਹੋਰ ਹੋਈ
ਦੋਸ ਕੇਹਾ ਹੈ ਤੁਸਾਂ ਵਿਚਾਰੀਆਂ ਨੂੰ ਜੇਹੜੀ ਰਬ ਨੂੰ ਭਾਉਂਦੀ ਕਰੇ ਸੋਈ
ਲਿਖੇ ਮਥੇਦੇ ਅਖਰ ਨੂੰ ਕੌਣ ਮੋੜੇ ਜੇਹੜੀ ਹੋਣੀ ਸੀ ਓੜਕ ਨੂੰ ਹੋਈ ਸੋਈ
ਬਦੀ ਸਰਾਦੀ ਸਭ ਪਰਵਾਨ ਕੀਤੀ ਰਬ ਬਾਝ ਨ ਆਸਰਾ ਹੋਰ ਕੋਈ
ਸਭ ਨਰਮੀਆਂ(੩)ਗਰਮੀਆਂ ਝੱਲ ਲਈਆਂ ਤੁਸਾਂ ਨਾਲ ਨ ਕੀਤਾ ਹੈ ਜ਼ੋਰ ਕੋਈ
ਹੱਸ ਹੱਸਕੇ ਟਿਚਕਰਾਂ ਕਰਦੀਆਂ ਓ ਮੈਂ ਗ਼ਮਾਂਦੀ ਮਾਰੀ ਹਾਂ ਹੋਰ ਹੋਈ
ਭਾਵੇਂ ਲਖ ਆਖੋ ਸਿਰ ਝੱਲੀਆਂ ਹੈਂ ਨਹੀਂ ਤੁਸਾਂਦੇ ਨਾਲ ਹੈ ਮੋੜ ਕੋਈ

**ਕੁੜੀਆਂ** ਕਹੇ ਸੋਹਣੇ ਕਿਸੇ ਨੂੰ ਅਸੀਂ ਦੇਣੇ ਕੀ ਕੰਮ ਸਾਡਾ ਤੇਰੇ ਨਾਲ ਹੀਰੇ
ਸਾਡੀ ਵੈਰ ਨਹੀਂ ਕੋਈ ਨਾਲ ਤੇਰੇ ਜ਼ਰਾ ਬੋਲ ਜ਼ਬਾਨ ਸੰਭਾਲ ਹੀਰੇ
ਅਜੇ ਪੇਕਿਓਂ ਆ ਨ ਚੁੱਕੀ ਹੈਂ ਤੂੰ ਸਾਰੇ ਕੀਤੇ ਹੈਂ ਆ ਨਿਹਾਲ ਹੀਰੇ
ਅਸੀਂ ਹਸਦਿਆਂ ਆਣਕੇ ਗੱਲ ਕੀਤੀ ਲੋਹੇ ਵਾਂਗ ਤੂੰ ਚਮੜੀ(੪)ਨਾਲ ਹੀਰੇ

**ਹੀਰ** ਕਸਬ ਅਪਣੇ ਦਸਦੀਆਂ ਹੋਰਨਾਂ ਨੂੰ ਜੇਹੜੇ ਕਰਦੀਆਂ ਫਿਰਕਰਤੋਂਖ ਕੁੜੀਓ
ਮੇਰੀ ਜਾਨ ਕਲੇਸ ਤੋਂ ਤਦੋਂ ਛੁੱਟੇ ਏਸ ਪਯੋਰੇਂ ਜੇ ਮਰਾਂਗੀ ਝੁੱਬ ਕੀੜੀਓ

**ਕੁੜੀਆਂ** ਕੁਲਾ ਦੇਸ ਤੇਰਾ ਜਿੱਥੇ ਜੰਮੀਂ ਹੈਂ ਤੂੰ ਓਥੇ ਸਰੋ ਤੇ ਭੂਠਦਾ ਹੁਨ ਹੀਰੇ
ਸਾਡਾ ਸਬਰ ਪਵੇ ਜਿਹਾ ਬੋਲੀ ਹੈਂ ਤੂੰ ਦੁਲਾਂ ਛਲਾਦੀ ਭੁਰੀ ਹੈ ਧਨੇਂ ਹੀਰੇ
ਰਿੜਕਨ ਪਥਣ ਤੇ ਪੀਹਨ ਪਕਾਓਣ ਨੂਹਾਂ ਕਰੇਂ ਕੱਖ ਨ ਦੋਹਰਾ ਭੰਨ ਹੀਰੇ
ਦਿਨੇਂ ਰੁਗਨ ਬਲਾਈ ਤੋਂ ਤੇਰੇ ਜਹੀਆਂ ਅਤੇ ਰਾਤ ਨੂੰ ਨਦੀ ਜਾ ਤੁਰਨ ਹੀਰੇ
ਨਹੀਂ(੫)ਲੋਕਾਂਦੀ ਬੰਦ ਜ਼ਬਾਨ ਹੋਂਦੀ ਨਹੀਂ ਦਰਯਾ ਨੂੰ ਬਝਦਾ ਬੰਨ(੬) ਹੀਰੇ
ਸ਼ਰਬਤ ਮੇਲਦੇ ਨਾਲ ਤੂੰ ਖੋਲ ਰੋਜ਼ਾ ਜੇਹੀ ਆਇਆ ਹੈ ਈਦ ਦਾ ਚੰਨ ਹੀਰੇ

(੧) ਸਾਧ ਸੰਤ ਜੋ ਅੱਗ ਦੀ ਧੂਣੀ ਲਾਉਂਦੇ ਹੈਂ ਉਸ ਧੂਣੀ ਨੂੰ ਧੂਆਂ ਕੈਂਹਦੇ ਹੈਂ (੨) ਇਕ ਪੰਛੀ ਦਾ ਨਾਂ ਹੈ ਜੀਹਦੀ ਆਵਾਜ਼ ਬਹੁਤ ਮਿੱਠੀ ਹੋਂਦੀ ਹੈ (੩) ਠੰਡੇ ਮਖੌਲ ਛੇੜ ਛਾੜ (੪) ਕਰਤੂਤਾਂ ਭੈੜੇ ਕੰਮ (੫) ਦਰਯਾਵੇ ਵੈਹਣ ਨੂੰ ਬੰਨ ਨਹੀਂ ਬਝ ਸਕਦਾ ਦਰਯਾਵੇ ਵੈਹਣ ਨੂੰ ਕੋਈ ਰੋਕ ਨਹੀਂ ਸਕਦਾ ਲੋਕਾਂ ਦੀ ਜ਼ਬਾਨ ਦਰਯਾਵੇ ਵੈਹਣ ਵਾਂਙੋ ਹੈ ਜਿਹਨੂੰ ਰੋਕਣ ਦੀ ਕਿਸੇ ਨੂੰ ਸਮਰਥ ਨਹੀਂ (੬) ਮੁਸਲਮਾਨ ਜਿਨ੍ਹਾਂ ਨੇ ਰੋਜ਼ਾ ਰਖਿਆ ਹੋਇਆ ਹੋਂਦਾ ਹੈ ਸਾਰੇ ਦਿਨ ਦੇ ਭੁੱਖੇ ਤਿਹਾਏ ਤਕਾਲਾਂ ਨੂੰ ਪਹਿਲਾ ਸ਼ਰਬਤ ਪੀਕੇ ਰੋਜ਼ਾ ਖੋਲਦੇ ਹੈਂ ਪਿੱਛੋਂ ਖਾਂਦੇ ਪੀਂਦੇ ਹੈਂ (੭) ਜਦੋਂ ਰੋਜ਼ਿਆਂ ਦਾ ਮਹੀਨਾ ਪੂਰਾ ਹੋ ਜਾਂਦਾ ਹੈ ਤਾਂ ਮੁਸਲਮਾਨ ਚੰਦ ਨੂੰ ਵੇਖਕੇ ਛੇਕੜਲਾ ਰੋਜ਼ਾ ਖੋਲਦੇ ਤੇ ਦੂੱਜੇ ਦਿਨ ਈਦ ਮਨਾਉਂਦੇ ਹੈਂ ਉਸ ਦਿਨ ਸਾਰੇ ਲੋਕ ਬੜੇ ਚਾਉ ਨਾਲ ਚੰਦ ਦੇ ਨਿਕਲਣ ਦੀ ਉਡੀਕ ਵਿਚ ਰੈਂਹਦੇ ਹੈਂ ਘੜੀ ਮੁੜੀ ਉਠ ਉਠ ਅਸਮਾਨ ਵਲ ਵੇਖਦੇ ਹੈਂ ਐਸੇ ਪਰਜਨ ਏਹ ਹੈ ਕਿ ਜੋਗੀ ਜੇ ਤੇਰੇ ਭਾਣੇ ਈਦ ਦਾ ਚੰਨ ਹੋ ਆਇਆ ਹੈ ਹੁਣ ਤੀਕਰ ਤੂੰ ਕਿਸੇ ਨਾਲ ਅੱਖ ਨ ਜੋੜਦੀ ਸੀ ਨ ਹਸਦੀ ਖੇਲਦੀ ਸੀ ਹੁਣ ਉਸ ਤਿਆਗਦੇ ਰੋਜ਼ੇ ਨੂੰ ਆਪਣੇ ਜਾਰਦੇ ਦਰਸ਼ਨ ਦੇ ਸ਼ਰਬਤ ਨਾਲ ਖੋਲ

**ਹੀਰ** ਤੇਰਾ ਤ੍ਰਾਣੀਓ ਖਾਣੀਓ ਜਲਦਿਆਂ ਨੂੰ ਫਿਰੇ ਨਚਦੀਆਂ ਹੋ ਬੇਤਾਲ ਕੁੜੀਓ
ਗੱਲਾਂ ਸੁਣਦਿਆਂ ਜੀਉੜਾ ਕੁੱਜ ਗਿਆ ਮੈਨੂੰ ਅੰਦਰੋਂ ਸੁੱਟੀ ਹੈ ਜਾਲ ਕੁੜੀਓ
ਕਰਨ ਮਸਖਰੀ ਅਜੇ ਹੁਣ ਸਿੱਖੀਆਂ ਓ ਅੱਗੇ ਕਿਸੇ ਦੇ ਨਾਲ ਨ ਹੱਸੀਆਂ ਓ
ਕਹੋ ਕਿਸੇ ਦੇ ਮੂਲ ਨ ਲਗਦੀਆਂ ਓ ਸੁਨੇਂ ਚੰਦਰੇ ਦੇਸ ਵਿਚ ਵੱਸੀਆਂ ਓ

**ਕੁੜੀਆਂ** ਤੇਰੇ ਭਲੇ ਦੇ ਵਾਸਤੇ ਗੱਲ ਕੀਤੀ ਕੋਈ ਵੈਰ ਨ ਅਸੀਂ ਕਮਾਉਂਦਾ ਸੀ
ਖਰੀ ਮਤ ਸੀ ਅਕਲ ਦੀਆਂ ਆਨੀਆਂ ਦੀ ਅਸੀਂ ਤੈਨੂੰ ਜਟੇ ਉਠ ਕੰਨੂ ਆਉਂਦਾ ਸੀ
ਸਾਡਾ ਖਸਮ ਗੁਨਾਹ ਤੇ ਬੱਸ ਕਰਜਾ ਮੂਹੋਂ ਐਤਨਾਂ ਅਸੀਂ ਕਹਾਉਂਦਾ ਸੀ
ਅਸੀਂ ਟਕਰਾਂ ਮਾਰਕੇ ਲਬ ਰਹੀਆਂ ਤੇਰਾ ਅੰਤ ਨ ਕਿਸੇ ਨੇਂ ਪਾਉਂਦਾ ਸੀ

**ਹੀਰ** ਮਨ ਕਾਉਂਦੇ ਬੋਲ ਕਨੂੰ ਬੋਲਦੀਆਂ ਓ ਦਿਲ ਵਿਚ ਨ ਤਰਸ ਨ ਦੈਆ ਹੈ ਨੀਂ
ਬਹੁਤ ਲਾਡ ਕਰੇ ਸਿਰ ਮਾਪਿਆਂ ਦੇ ਅਜੇ ਸੌਹਰੇ ਕੰਮ ਨ ਪਿਆ ਹੈ ਨੀਂ

**ਕੁੜੀਆਂ** ਅਸੀਂ ਦੱਸਿਆ ਆਣ ਸੁਖ ਓਹਦਾ ਗੱਲ ਕੀਤੀ ਨੂੰ ਨ ਖਿਲਾਰ ਹੀਰੇ
ਘਰੀਂ ਬੈਠਿਆਂ ਸਭ ਕੁਰਮ ਕਾ ਹੈ ਨੀਂ ਬਨੇਂ ਰੱਖਦਾ ਲਖ ਹਜ਼ਾਰ ਹੀਰੇ

**ਹੀਰ** ਮਕਰ ਨਿੱਕਿਆਂ ਹੋਂਦੀਆਂ ਸਿੱਖੀਆਂ ਓ ਫਿਰੋ ਨਚਦੀਆਂ ਮੂੰਹਾਂ ਤੇ ਗਾਲ ਲੈਂਦੀ
ਕੁਲਾਂ ਤਾਰੇਗੀਆਂ ਅਗਲਿਆਂ ਪਿਛਲਿਆਂ ਦੀਆਂ ਜਿੱਥੇ ਵੜੇਗੀਆਂ ਹੋਈ ਨਿਹਾਲ ਸੇਈ

(ਬਾਹਰ ਕੁੜੀਆਂ)

**ਹੀਰ ਆਪਣੇ ਆਪ ਨੂੰ** ਮੁੱਠੀ ਮੁੱਠੀ ਨ ਕਰਦੀਆਂ ਗੱਲ ਕੁੜੀਆਂ ਮੈਨੂੰ ਤਾਂ ਸੁਣਦਿਆਂ ਈ ਮਰ ਗਈ ਰੱਬਾ
ਏਹ ਗੱਲ ਜਦੋਂ ਕੁਲੀ ਕਰਨ ਪਈ ਖਲੀ ਤੁਲੀ ਈ ਮੈਂ ਰੁੜ੍ਹ ਗਈ ਰੱਬਾ
ਗਏ ਟੁਟ ਸਤਰਾਨ ਤੇ ਅਕਲ ਡੁੱਬੀ ਮੇਰੇ ਧੁਖ ਕਲੇਜੜੇ ਪਈ ਰੱਬਾ
ਕੀਕੂੰ ਕਰ ਪਛਾਣਿਕੇ ਜੀਉਂਦਾ ਹੋ ਗੱਲਾਂ ਸੁਣਦਿਆਂ ਈ ਜਿੰਦ ਗਈ ਰੱਬਾ
ਓਹਨੂੰ ਦੁਖੜਾ ਰੰਡਣ ਜਦੋਂ ਸੁਣਿਆ ਮੁੱਠੀ ਮੀਟਕੇ ਮੈਂ ਬੈਹ ਗਈ ਰੱਬਾ
ਮਸਾਂ ਜਿਸਦਾ ਨਾਉਂ ਜਾਂ ਲੈਂਦੀਆਂ ਸੀ ਜਿੰਦ ਸੁਣਦਿਆਂ ਈ ਰੁੜ੍ਹ ਗਈ ਰੱਬਾ
ਕਿਵੇਂ ਵੇਖੀਏ ਓਸ ਮਸਤਾਨੜੇ ਨੂੰ ਜਿਹਦੀ ਧੁੰਮ ਤਰਿੰਜਣੀਂ ਪਈ ਰੱਬਾ
ਵੇਖਾਂ ਕੇਹੜੇ ਦੇਸ ਦਾ ਓਹ ਜੋਗੀ ਓਹਤੋਂ ਕੌਣ ਪਿਆਰੀ ਰੁਸ ਗਈ ਰੱਬਾ
ਅਕ ਪੋਸਤ ਧਤੂਰਾ ਤੇ ਭੰਗ ਪੀਕੇ ਮੌਤ ਉਸਨੇਂ ਮੁਲ ਕਜੂੜ ਈ ਰੱਬਾ
ਜੀਹਦਾ ਮਾਂ ਨ ਬਾਪ ਨ ਕੁਣ ਭਾਈ ਕੌਣ ਕਰੇਗਾ ਉਸਦੀ ਰਈ ਰੱਬਾ
ਕੁੰਡੇ ਦੁਖੜਾ ਰਾਹ ਵਿਚ ਰਹੇ ਰੁਲਾ ਕਿਸੇ ਖਬਰ ਨ ਉਸਦੀ ਲਈ ਰੱਬਾ
ਨਹੀਂ ਰਬਦੇ ਡਰ ਤੋਂ ਲੋਕ ਡਰਦੇ ਮੰਦੇ ਲੇਖਦੀ ਰੇਖ ਢੈਹ ਗਈ ਰੱਬਾ
ਜੇਹਦਾ ਚੰਦ ਪੁਤਰ ਮੁਆ ਹੁਲਾ ਬੈਠਾ ਦਿੱਤਾ ਕੁਬਦਾ ਮਾਉਂ ਸੋਹ ਗਈ ਰੱਬਾ
ਹਾਏ ਹਾਏ ਮੁੱਠੀ ਓਹਦੀ ਗੱਲ ਸੁਣਕੇ ਮੈਨੂੰ ਨੈਂਘੜੇ ਘੋੜ ਪੈ ਗਈ ਰੱਬਾ

(੧) ਮਹਾਂ ਪਈ ਹੋਈ ਓ ਖਚਰਪੁਣਿਓ (੨) ਪਿੱਛੇ ਲਗ ਤੁਰਨ ਵਾਲੀ (੩) ਕੁਨਮ ਧਰਮ ਬਣਿਆਂ ਰੈਂਹਦਾ ਹੈ ਮੇਲ ਪਰਤੀਤ ਨਹੀਂ ਹੁੰਦਾ ਮੇਲ ਛੁਕਿਆ ਰੈਂਹਦਾ ਹੈ ਔਗਣ ਛੁਪੇ ਰੈਂਹਦਾ ਹੈਂ (੪) ਬਾਹਰ ਘਰਦਾ ਕਨਾ ਟਪਕੇ (੫) ਲਜ ਸ਼ਰਮ (੬) ਮੈਂ ਪੱਟੀ ਗਈ (੭) ਖੜ੍ਹੀ ਖੜੋਤੀ (੮) ਜ਼ੋਰ ਵਾਹ (੯) ਜਲਕ (੧੦) ਨਵਾਂ ਜੁਆਨ ਜੀਹਦੇ ਮੂੰਹ ਤੇ ਅਜੇ ਦਾੜ੍ਹੀ ਉਗਣ ਲੱਗੀ ਹੈ (੧੧) ਪਖਦੀ ਗੱਲ (੧੨) ਵੱਗ ਗਈ (੧੩) ਏਹੋ ਜੇਹਾ ਡੋਬ ਕਿ ਜੀਹਦੇ ਨਾਲ ਡੁਬਣ ਵਾਲਾ ਪੁਰਖ ਹੇਠਾਂ ਈ ਨਿਘਰਦਾ ਜਾਵੇ ਉਪਰ ਆ ਈ ਨ ਸਕੇ ਕੇ ਤਰੇ

ਜੀਹਦਾ ਵੀਰ ਅਮੀਰ ਫਕੀਰ ਹੋਇਆ ਭੈਣ ਉਸਦੀ ਜੀਉਂਦੀ ਰਹੀ ਰੱਬਾ
ਜੀਹਦੇ ਸੋਹਣੇ ਯਾਰ ਦੇ ਕੰਨ ਪਾਟੇ ਓਹ ਤਾਂ ਨੱਢੜੀ ਝੋਰੂ ਹੋ ਗਈ ਰੱਬਾ
ਜਿਸ ਨਾਰ ਦਾ ਕੰਤ ਫਕੀਰ ਹੋਇਆ ਟੁੱਟੀ ਉਸਦੀ ਚੋੜ ਹੋ ਗਈ ਰੱਬਾ
ਗਲੀਆਂ ਵਿਚ ਦੀਵਾਨੜੀ ਫਿਰੇ ਭੌਂਦੀ ਸੀਨੇਂ ਘਾ ਵਜੋਗ ਸੋਹ ਗਈ ਰੱਬਾ
ਰੱਬ ਝੂਠ ਨ ਕਰੇ ਜੇ ਹੋਏ ਰਾਂਝਾ ਤਾਂ ਮੈਂ ਚੌੜ ਹੋਈ ਮੈਨੂੰ ਪੱਟਿਆ ਹੈ
ਅੱਗੇ ਅੱਗ ਵਜੋਗ ਨੇ ਸਾੜ ਸਿੱਟੀ ਸੜੀ ਬਲੀ ਨੂੰ ਮੂੜ ਕਿਉਂ ਫੱਟਿਆ ਹੈ
ਮੇਰੇ ਵਾਸਤੇ ਦੁਖੜੇ ਫਿਰੇ ਸਹਿੰਦਾ ਲੋਹਾ ਤਾਇਕੇ ਜੀਉ ਨਾਲ ਚੱਟਿਆ ਹੈ
ਬੁਕਲ ਵਿਚ ਚੋਰੀ ਚੋਰੀ ਮੈਂ ਰੋਵਾਂ ਘੜਾ੧ ਨੀਰ ਦਾ ਉਸ ਪਲੱਟਿਆ ਹੈ
ਲਹੂ ਜਿਗਰ ਦਾ ਪ੍ਰੇਮ ਦੇ ਖੇਤ ਅੰਦਰ ਛਜਲੀ ਨੈਣਾਂ ਦੀ ਫੜ ਇਹਦੇ ਛੁੱਟਿਆ ਹੈ
ਪੈਰ ਰਖਦਾ ਸੀ ਵਿਚ ਦਾਨਿਆਂ ਦੇ ਛੱਜ ਛਾਨਣੀ ਪਾ ਮੈਨੂੰ ਛੱਟਿਆ ਹੈ
ਨੀ ਮੈਂ ਖੇਲ ਖੱਟੀ ਸੁਖ ਆਰਜ਼ੂ ਸੀ ਮੇਰੇ ਵਾਸਤੇ ਦੁਖੜਾ ਕੱਟਿਆ ਹੈ
ਰਾਂਝੇ ਜਾਣ ਨੇ ਪ੍ਰੀਤ ਦੇ ਵੇਜ ਵਿੱਚੋਂ੨ ਦੁਖੜ ਜਾਲ ਕੀ ਖੱਟਿਆ ਵੱਟਿਆ ਹੈ
ਜੋਗੀ ਭੁੱਖੇ ਬਾਜ਼ ਝਾਂਵੇ ਲਲੋਰ ਦਾ ਫਿਰਦਾ ਆ ਬੂਹੇ ਤੇ ਅਲਖ
ਜਗਾਉਂਦਾ ਹੈ ਤੇ ਜਿਵੇਂ ਚੋਰ ਮਨ ਤੇ ਹਠ ਕਰਦਾ ਹੈ ਸੀ ਨੇ ਪ੍ਰੇਮ ਦੇ
ਜ਼ੋਰ੩ ਦਾ ਤੁਰਨ੪ ਰਖਕੇ ਨਾਦ ਫੂਕ ਸੁਵਲ ਪਾਉਂਦਾ ਹੈ ॥✲॥ ✲ ॥✲

**ਰਾਂਝਾ** ਆਹੋ ਅਲੱਖ ਆਦੇਸ

**ਸਹਿਤੀ** ਵੇਖੋ ਲੁਚ ਮੁਸ਼ਟੰਡੜਾ ਏਹ ਫਿਰਦਾ ਓਹਦੀ ਵਾਗ ਨਹੀਂ ਕੋਈ ਮੋੜਦਾ ਹੈ
ਏਹ ਅੜਬ ਹੈ ਉਂਟ ਨੁਕੇਲ ਬਾਝੋਂ ਡਾਂਗ ਨਾਲ ਨਹੀਂ ਕੋਈ ਹੋੜਦਾ ਹੈ

**ਜੋਗੀ** ਵੇਹੜੇ ਵੜਦਿਆਂ ਰਿਕਤਾਂ ਛੇੜੀਆਂ ਹੈਂ ਕੀਤਾ ਵਿਚ ਕਲੇਜੇ ਦੇ ਖੋਰੜਾ ਨੀਂ
ਬੜਾ ਰੋਗ ਪੁਰ ਦਾ ਤੈਨੂੰ ਜ਼ੋਰ ਚੜ੍ਹਿਆ ਜਿਵੇਂ ਸੱਸੀ ਨੂੰ ਸ਼ਹਿਰ ਭੰਬੋਰ ਦਾ ਨੀਂ

(੧) ਜਦ ਕਿਸੇ ਖੇਤ ਨੂੰ ਕਿਸੇ ਟੋਭੇ ਤਲਾ ਜਾਂ ਨਦੀ ਦੇ ਪਾਣੀ ਨਾਲ ਸਿੰਜਣਾ ਹੁੰਦਾ ਹੈ ਤਾਂ ਇਕ ਛਜਲੀ ਦੇ ਦੋਹਾਂ ਸਿਰਿਆਂ ਨੂੰ ਦੋ ਦੋ ਰੱਸੇ ਪਾਕੇ ਇਕ ਪਾਸੇ ਵਾਲਿਆਂ ਨੂੰ ਇਕ ਆਦਮੀ ਦੋਹਾਂ ਹੱਥਾਂ ਨਾਲ ਫੜ ਲੈਂਦਾ ਹੈ ਤੇ ਦੂਜੇ ਪਾਸੇ ਵਾਲਿਆਂ ਨੂੰ ਦੂਜਾ ਆਦਮੀ ਐਸ ਤਰਹਾਂ ਛਜਲੀ ਫੜਕੇ ਪਾਣੀ ਵਿਚ ਸੁੱਟੀ ਜਾਂਦੀ ਹੈ ਜਦੋਂ ਓਹ ਪਾਣੀ ਨਾਲ ਭਰ ਜਾਂਦੀ ਹੈ ਤਾਂ ਓਹਨੂੰ ਭਰੀ ਭਰਾਈ ਨੂੰ ਚਕ ਕੇ ਉਪਰ ਕਿਸੇ ਆਡ ਵਿਚ ਚੱਕ ਭੁਆ ਮਾਰੀਦਾ ਹੈ ਪਾਣੀ ਰੁੜ੍ਹਕੇ ਆਡ ਦੇ ਰਸਤੇ ਖੇਤ ਵਿਚ ਜਾ ਪੈਂਦਾ ਹੈ ਏਸ ਤਰਹਾਂ ਪਾਣੀ ਕਢਣ ਨੂੰ ਛੱਟਣਾ ਆਖਦੇ ਹੈਂ ਹੀਰ ਕਹਿੰਦੀ ਹੈ ਕਿ ਰਾਂਝੇ ਨੇ ਪ੍ਰੀਤ ਦੇ ਖੇਤ ਨੂੰ ਨੈਣਾਂ ਦੀ ਛਜਲੀ ਨਾਲ ਜਿਗਰ ਦੇ ਲਹੂ ਨੂੰ ਛੱਟਕੇ ਸਿੰਜਿਆ ਪਰੋਜਨ ਏਸ ਦਾ ਏਹ ਹੈ ਕਿ ਰਾਂਝਾ ਪ੍ਰੀਤ ਵਿਚ ਵਜੋਗ ਦੇ ਕਾਰਨ ਹੰਝੂਆਂ ਦੀ ਥਾਉਂ ਜਿਗਰ ਦਾ ਲਹੂ ਬਹਾਉਂਦਾ ਹੈ (੨) ਬਹੁਤ ਚਾਹ ਨਾਲ ਤਕਦਾ ਭਾਲਦਾ (੩) ਅਕਾਰ ਨੂੰ (੪) ਤੂੰ ਲਿਖੇ ਜਾਣ ਅਰਥਾਤ ਸਮਝ ਵਿਚ ਆਉਣ ਜੋਗ ਨਹੀਂ (੫) ਹੇ ਈਸ਼ਰ ਤੇਰੀ ਲੀਲਾ ਅਪਰਮ ਪਾਰ ਹੈ ਤੂੰ ਕਿਸੇ ਤੋਂ ਲਿਖਿਆ ਨਹੀਂ ਜਾਂਦਾ ਤੂੰ ਕਿਸੇ ਤੋਂ ਜਾਣਿਆ ਨਹੀਂ ਜਾਂਦਾ ਨਿਮਸਕਾਰ ਹੈ ਤੈਨੂੰ (੬) ਵੇਖੋ ਪੱਤਰਾ ੬ ਨੋਟ ੨ ਸੱਸੀ ਧੋਬੀ ਦੇ ਘਰ ਪਲਕੇ ਜੁਆਨ ਹੋਈ ਤੇ ਅਪਣੇ ਪੇਉ ਨੂੰ ਜੋ ਭੰਬੋਰ ਦਾ ਬਾਦਸ਼ਾਹ ਸੀ ਚਿੱਠੀ ਲਿਖੀ ਕਿ ਮੈਨੂੰ ਅਪਣੇ ਮਿਲਣ ਦੀ ਆਗਿਆ ਦੇ ਓਹਨੇਂ ਜੁਵਾਬ ਦਿੱਤਾ ਕਿ ਮਿਲਣ ਨਹੀਂ ਹੋ ਸਕਦਾ ਜੋ ਕੁਛ ਹੋਰ ਆਖੇਂ ਕਰਾਂਗਾ ਸੱਸੀ ਨੇ ਨਜੂਮੀ ਤੋਂ ਏਹ ਸੁਣਿਆ ਸੀ ਕਿ ਤੇਰਾ ਦਿਲ ਕੀਚਮ ਦੇ ਸ਼ਾਹਜ਼ਾਦੇ ਪੁੰਨੂੰ ਨੇ ਲੈ ਲੈਣਾ ਹੈ ਸੁਣਦਿਆਂ ਸਾਰ ਪੁੰਨੂੰ ਤੇ ਮੋਹੀ ਗਈ ਐਸ ਫਿਕਰ ਵਿਚ ਸੀ ਕਿ ਕਿਸੇ ਤਰਹਾਂ ਪੁੰਨੂੰ ਮਿਲੇ ਉਸ ਨੇ ਅਪਣੇ ਪੇਉ ਨੂੰ ਫੇਰ ਲਿਖਿਆ ਕਿ ਦਰਯਾਦੇ ਸਭ ਪਤਣਾਂ ਦਾ ਮਸੂਲ ਉਗਰਾਹੁਣ ਦਾ ਅਧਕਾਰ ਮੈਨੂੰ ਦੇ ਬਾਦਸ਼ਾਹ ਨੇ ਜੀਹਦਾ ਨਾਉਂ ਜਾਮ ਸੀ ਹੁਕਮ ਦਿੱਤਾ ਕਿ ਦਰਯਾ ਦੇ ਕੰਢੇ ਇਕ ਬੜਾ ਬਾਗ਼ ਲਗਾਇਆ ਜਾਵੇ ਜੋਹਦੇ ਵਿਚ ਬਹੁਤ ਸੁੰਦਰ ਬਾਰਾਂਦਰੀ ਸੱਸੀ ਲਈ ਤਿਆਰ ਹੋਵੇ ਤੇ ਸੱਸੀ ਨੂੰ ਅਧਕਾਰ ਸਾਰੇ ਪਤਣਾਂ ਦੇ ਮਸੂਲ ਉਗਰਾਹੁਣ ਦਾ ਦਿੱਤਾ ਜਾਵੇ ਚਿਤਰਕਾਰਾਂ ਨੇ ਪੁੰਨੂੰ ਦੀ ਮੂਰਤ ਬਾਰਾਂਦਰੀ ਦੀ ਇਕ ਕੰਧ ਤੇ ਖਿੱਚੀ ਜਿਹਨੂੰ ਵੇਖਕੇ ਸੱਸੀ ਦੇ ਪ੍ਰੇਮ ਦੀ ਅੱਗ ਦੂਣੀ ਭੜਕ ਉਠੀ ਸੱਸੀ ਨੇ ਹੁਕਮ ਦਿੱਤਾ ਕਿ ਕੀਚਮ ਦਾ ਜੋ ਪੁਰਖ ਪਤਣੋਂ ਲੰਘੇ ਓਹਨੂੰ ਮੇਰੇ ਸਾਹਮਣੇ ਲਿਆਇਆ ਜਾਵੇ ਇਕ ਦਿਨ ਪਤਣ ਦੇ ਸਿਪਾਹੀ ਕੀਚਮ ਦੇ ਦੋ ਵੱਡੇ ਸੌਦਾਗਰਾਂ ਨੂੰ ਫੜਕੇ ਸੱਸੀ ਕੋਲ ਲੈ ਆਏ ਸੱਸੀ ਨੇ ਉਨ੍ਹਾਂ ਨੂੰ ਕਿਹਾ ਕਿ ਤੁਹਾਡਾ ਛੁਟਕਾਰਾ ਤਦੋਂ ਹੁੰਦਾ ਹੈ ਕਿ ਤੁਹਾਡੇ ਵਿੱਚੋਂ ਇਕ ਮੇਰੇ ਕੋਲ ਕੈਦ ਰਹੇ ਦੂਜਾ ਜਾਵੇ ਜਿਵੇਂ ਹੋ ਸਕੇ ਪੁੰਨੂੰ ਨੂੰ ਲੈ ਆਵੇ ਉਨ੍ਹਾਂ ਨੇ ਬੇਵੱਸ ਹੋਕੇ ਮੰਨ ਲਿਆ ਇਕ ਕੈਦ ਹੋ ਗਿਆ + ਦੂਜਾ ਜੋ ਹੋਤ ਦਾ ਨਾਉਂ [illegible] ਕੀਚਮ ਨੂੰ ਚਲ ਪਿਆ ਤੇ ਜਾਕੇ ਬੜੇ ਤਰਲੇ ਹਾੜ੍ਹੇ ਪਾਕੇ ਪੁੰਨੂੰ ਨੂੰ ਲੈ ਆਇਆ ਪੁੰਨੂੰ ਭੀ ਸੱਸੀ ਨੂੰ ਵੇਖਕੇ [illegible]
ਅੱਗੇ ਦੇਖੋ ਪਤਰਾ ੨ ਨੋਟ ੭

(੩) ਸ਼ਾਹਰਗ ਵਾਲੀ ਤੋਂ ਨੇੜੇ ਹੈ

ਅਨੀਂ ਨੱਢੀਏ ਵਿੱਕਤਾਂ ਛੇੜੀਆਂ ਹੈਂ ਨਹੀਂ ਕੰਮ ਏਹ ਧੁੱਮ ਤੇ ਸ਼ੋਰਦਾ ਨੀਂ
ਤੂੰਤਾਂ ਏਸ ਫ਼ਕੀਰ ਗ਼ਰੀਬ ਉੱਤੇ ਵੈਰ ਕੱਢਿਆ,੧ ਹੈ ਕਿਸੇ ਹੋਰਦਾ ਨੀਂ
ਕਲ ਜਾਇਕੇ ਨਾਲ ਜਵਾ ਚਾਵੜ੍ਹ ਸਾਨੂੰ ਤੇੜ ਤੇੜਾਰ ਖੜਾਇਆ ਹੈ
ਅਜ ਆਣ ਵੜਿਆਂ ਜਿਨ ਬਾਂਙ ਵੇਹੜੇ ਵੈਰ ਸੁਤੜਾ ਆਣ ਜਗਾਇਆ ਹੈ

**ਜੋਗੀ**
ਕੱਚੀ ਕੁਆਰੀਏ ਲੋਹੜੇ ਦੀਏ ਮਾਰੀਏ ਨੀਂ ਕਸੂ ਬੁਰੀ ਤੂੰ ਕੁਉਨੀਂ ਚਾਹੁਨੀਂ ਹੈਂ
ਕਹੀਆਂ ਕੂੜ ਕਹਾਨੀਆਂ ਜੋੜਕੇ ਤੂੰ ਮਾਰੇ ਜਗਾਨੂੰ ਪਈ ਵਿਸਾਹੁਨੀਂ ਹੈਂ
ਫਿਰੇਂ ਪੱਕੀਏ ਛੈਲ ਉਚੱਕੀਏ ਨੀਂ ਰਾਹ ਜਾਂਦੜੇ ਮਿਰਗ ਕਸੂ ਫਾਹੁਨੀਂ ਹੈਂ
ਗੱਲ ਹੋਈ ਬੀਤੀ ਫੇਰ ਛੇੜਨੀਂ ਹੈਂ ਹਰੇ ਡਾਲ ਨੂੰ ਕਸੂ ਮੁੜ ਡਾਹੁਨੀਂ ਹੈਂ
ਰਾਹ ਜਾਂਦੜੇ ਜੋਗੀ ਨੂੰ ਘੇਰਨੀਂ ਹੈਂ ਧੱਕੇ ਜਾਇਕੇ ਸਾਨੂੰ ਨੂੰ ਲਾਉਨੀਂ ਹੈਂ
ਆ ਵਾਸਤਾਈ ਨੈਂਨਾਂ ਕੁੜੀਆਂਦਾ ਏਹ ਗੱਲ ਕਿਵੇਂ ਪਿੱਛੇ ਲਾਹੁਨੀਂ ਹੈਂ
ਦਰਵਾਜ਼ਿਆਂਦਾ ਖੇਲ ਸ਼ਕਾਰ ਮੁਈਏ ਕਹੀਆਂ ਮੂਤ ਵਿਚ ਮੱਛੀਆਂ ਫਾਹੁਨੀਂ ਹੈਂ
ਘਰ ਪੇਓਕੇ ਦੋਹੀਆਂ ਫੇਰੀਆਂ ਹੈਂ ਉਨ੍ਹਾਂ ਤਾਰੇਂਗੀ ਜਿਨ੍ਹਾਂ ਵਿਆਹੁਨੀਂ ਹੈਂ
ਕੁੜੀਏ ਏਸ ਫ਼ਕੀਰ ਨੂੰ ਛੇੜ ਨਹੀਓਂ ਅੱਖਾਂ ਨਾਲ ਕਸੂ ਖਖਰਾਂ ਲਾਹੁਨੀਂ ਹੈਂ
ਅਸੀਂ ਭੁਖਿਆਂ ਆਣ ਸੁਵਾਲ ਕੀਤਾ ਕਸੂ ਅਗਾਮਦੀਆਂ ਵਿੱਕਤਾਂ ਡਾਹੁਨੀਂ ਹੈਂ

**ਜੋਗੀ**
**ਯਾ ਹੀਰ ਮੇਰੀ ਮਦਦ ਕਰ**

**ਸਹਿਤੀ**
ਹਾਏ ਹਾਏ ਮੁਠੀ ਮਦਦ ਹੀਰ ਮੰਗੇ ਪਾਇਲ ਮੋਰਨੀਂ ਤੇ ਪਾਵੇ ਮੋਰਦਾ ਹੈ
ਬਾਦਸ਼ਾਹਦੇ ਬਾਗ਼ ਵਿਚ ਨਾਲ ਚਾਵੜ ਏਹਤਾਂ ਫੁਲ ਗੁਲਾਬਦਾ ਤੋੜਦਾ ਹੈ

**ਜੋਗੀ**
ਅਸਾਂ ਪੀਰ ਕੇਹਾ ਤੂੰ ਹੀਰ ਸਮਝੀ ਤੇਰੀ ਗੱਲ ਨਹੀਂ ਕੋਈ ਮੋੜਦਾ ਹੈ
ਕੇਹਾ ਨਾਲ ਪਰਦੇਸੀਆਂ ਵੈਰ ਪਾਇਆ ਤੇਰਾ ਜੀਉ ਕੇਹੜੀ ਗੱਲ ਲੋੜਦਾ ਹੈ

**ਸਹਿਤੀ**
ਅਨੀਂ ਮੁਣੋ ਭੁਲਾ੨ ਕੋਈ ਛਿੱਟ ਜੋਗੀ੩ ਬੜੀ ਜੂਠ ਭੈੜਾ ਕਿਸੇ ਖਾਉਂਦਾ ਹੈਂ
ਭੁਕਾਛੇਲ ਮਰੱਕਣਾ ਗੁੰਡ ਭੁੱਚਰ ਅਤੇ ਖਚ ਏਹ ਕਿਸੇ ਗਿਰਾਉਂਦਾ ਹੈ
ਗੱਲ ਆਖਕੇ ਹੱਥਾਂ ਤੇ ਪਏ ਮੁੱਕਰ ਆਪੇ ਲਾਉਂਦਾ ਆਪੇ ਬੁਝਾਉਂਦਾ ਹੈ
ਪੁਣੇ ਭੁੱਨ ਖੱਪਰ ਤੇੜਾਂ ਮੇਹਲੀਆਂ ਨੂੰ ਮੈਂਤੋਂ ਜਟਾਂ ਦੇ ਜੂਟ ਖੁਆਉਂਦਾ ਹੈ
ਜੇ ਮੈਂ ਉੱਠਕੇ ਪਾਣ ਪਤ ਲਾਹ ਸੁੱਟੀ ਪੈਂਚ ਏਹ ਨਾਂ ਕਿਸੇ ਗਿਰਾਉਂਦਾ ਹੈ
ਏਹਤਾਂ ਡੂਮ ਮੋਚੀ ਕੋਈ ਢੀਠ ਕੰਜਰ ਇੱਕੇ ਚੂਹੜਾ ਕਿਸੇ ਸਰਾਉਂਦਾ ਹੈ
ਨਾਲ ਨਖਰਿਆਂਦੇ ਵੇਖੋ ਗੱਲ ਕਰਦਾ ਅੱਖਾਂ ਨਾਲ ਬੁਝਾਰਤਾਂ ਪਾਉਂਦਾ ਹੈ
ਰੰਨਾਂ ਨਾਲ ਮਰੀਕਲਾ ਵਾਂਙ ਲੜਦਾ ਕਲਾਂ ਸੁਤੀਆਂ ਫੇਰ ਜਗਾਉਂਦਾ ਹੈ

**ਜੋਗੀ**
ਐਡੇ ਫੈਲ ਫਰੇਬ ਛਲ ਯਾਦ ਤੈਨੂੰ ਕਿਸੇ ਬੜੇ ਉਸਤਾਦਦੀ ਚੇਲੀਏ ਨੀਂ
ਫੜ ਢਾਲ ਤਲਵਾਰ ਕਸੂ ਮਗਰ ਹੋਈ ਐਂ ਮੱਥਾ ਡੋਰੂਏ ਬੜੀ ਅਵਾਰੀਏ ਨੀਂ

(੧) ਸਾਨੂੰ ਤੇੜਕੇ ਤੇੜਾਰ ਵਿਚ ਖੜਾਇਆ ਪ੍ਰਯੋਜਨ ਏਹ ਹੈ ਕਿ ਸਾਨੂੰ ਖੁਆਰ ਕਰਕੇ ਤ੍ਰਿੰਜਣਾਂ ਵਿੱਚ (ਪੁਤਲੀ ਵਾਂਙੂ) ਖੜਾਇਆ ਨਚਾਇਆ (੨) ਜੋ ਪਸੂ ਚਰਕੇ ਘਟੇ ਨੂੰ ਮਾਰੇ ਓਹ ਮਰਿਕਲਾ ਕਹਾਉਂਦਾ ਹੈ (੩) ਮੋਟਾ ਭਾਰਾ ਮੂਰਖ (੪) ਮੱਥਾ ਸੜੀ ਭੂਖਣ

ਕਿਸੇ ਦੇਸ ਨ ਵਸੇ ਹੈਂ ਕੁਾਰੀਏ ਨੀ ਚੋਰਾਂ ਯਾਰਾਂਦੇ ਝਗਾੜੀ ਵਾਂਗੀਏ ਨੀਂ
ਸਾਧ ਸੰਤਦੇ ਆਣਕੇ ਪੈਰ ਫੜੀਏ ਅਤੇ ਕਰੋਧ ਹੰਕਾਰ ਤਿਆਗੀਏ ਨੀਂ

**ਸਹਿਤੀ**

ਨਾਲੇ ਕਰੇਂ ਚੋਰੀ ਨਾਲੇ ਠਗ ਦਿੱਸੇ ਨਾਲੇ ਮੀਜ਼ਾਨੇ ਦਾ ਓਹਨੂੰ ਰੱਬ ਹੈ ਨੀਂ
ਮੰਗ ਖਾਣ ਹਰਾਮ ਮੁਸਟੰਡਿਆਂ ਨੂੰ ਬੜਾ ਸਾਕ ਹਜ਼ਮਾਂਤ ਦੀ ਲੱਠ ਹੈ ਨੀਂ
ਧਰਨਾ ਮਾਰਕੇ ਬੂਹੇਤੇ ਬੈਠਿਆਂ ਨੂੰ ਓਹਨੂੰ ਬੀਤ ਚੱਲੇ ਪੈਹਰ ਅੱਠ ਹੈ ਨੀਂ
ਤਾਨ ਸੈਨ ਜਾਪੇ ਆਇਆ ਪਲਟ ਕਾਇਆਂ ਸੁਰ ਏਸਦੇ ਤਿਨ ਸੈ ਸਠ ਹੈ ਨੀਂ
ਓਹਦੀ ਤ੍ਰਿਜਣਾਂ ਵਿਚ ਵਿਸਾਰ ਪੈਂਦੀ ਨਾਲੇ ਧੂੰਮ ਤੰਦੂਰ ਤੇ ਭੱਠ ਹੈ ਨੀਂ
ਏ ਸ਼ੰਕਰੇਦੇ ਵਾਂਙ ਬੁਕਦਾ ਹੈ ਮੈਨੂੰ ਜਾਣਿਆਂ ਏਸ ਕੋਈ ਪੱਠ ਹੈ ਨੀਂ
ਜੋਗੀ ਲੁੱਟਕੇ ਖਾਣ ਨੂੰ ਸਾਧ ਬਣਿਆਂ ਆਇਆ ਓਰ ਕੋਈ ਕਿਤੋਂ ਨੱਠ ਹੈ ਨੀਂ
ਮੁਸਟੰਡੜੇ ਤੁਰਤ ਪਛਾਣ ਲਈਏ ਕੰਮ ਬਾਹ ਦੇਈਏ ਏਹਤਾਂ ਜੱਟ ਹੈ ਨੀਂ
ਖੇਤਾ ਲਦਿਆ ਏਹ ਸਣੇ ਛੱਟ ਹੈ ਨੀਂ ਭਾਵੇਂ ਵੇਲਣੇ ਦੀ ਏਹਤਾਂ ਲੱਠ ਹੈ ਨੀਂ
ਸੁਣੇ ਭੈੜੇ ਨ ਏਸਦਾ ਰਸਾ ਮਿੱਠਾ ਏਹਤਾਂ ਕਾਠੇ ਕੁਮਾਦ ਦੀ ਗੱਠ ਹੈ ਨੀਂ

**ਜੋਗੀ ਸਹਿਤੀਨੂੰ ਝਗੜਦੇ ਵੇਖਕੇ ਗੁਆਂਢਣਾਂ ਆਉਂਦੀਆਂ ਹੈਂ**

**ਗੁਆਂਢਣਾਂ**

ਕਾਹਨੂੰ ਖੇਹ ਜਦੀ ਹੈਂ ਕੁੜੀਏ ਨਾਲ ਜੋਗੀ ਏਹਤਾਂ ਜੰਗਲੀ ਖਰੇ ਨਮਾਣੜੇ ਨੀਂ
ਇਨ੍ਹਾਂ ਨਾਲ ਹੈ ਨਹੀਂ ਕੋਈ ਜ਼ੋਰ ਸਾਡਾ ਏਹਤਾਂ ਮੁੱਢਾਂ ਦੇ ਹੈਨ ਮਸਤਾਨੜੇ ਨੀਂ

**ਸਹਿਤੀ**

ਮਨ ਕੁਾਉਂਦੇ ਬੋਲ ਏਹ ਬੋਲਦਾ ਹੈ ਏਹ ਜੋਗੜਾ ਬੜਾ ਕਮਜ਼ਾਤ ਹੈ ਨੀਂ
ਕਿਤੋਂ ਸਜਰੇ ਕੰਨ ਪੜਾ ਆਇਆ ਕੰਨਾਂ ਤੀਕ ਤਾਂ ਪਾਟਿਆ ਵਾਤ ਹੈ ਨੀਂ
ਕੋਈ ਚੂਹੜਾ ਇਕੇ ਚਮਿਆਰ ਮੋਚੀ ਕੰਮੀਂ ਜਾਪਦੀ ਏਸਦੀ ਜਾਤ ਹੈ ਨੀਂ
ਲੰਗੋਟੜਾ ਪਾਇਕੇ ਮੂੰਹ ਤੇ ਸੁਆਹ ਮਲਦਾ ਪੱਲੇ ਏਸਦੇ ਏਹ ਕਰਾਮਾਤ ਹੈ ਨੀਂ

**ਗੁਆਂਢਣਾਂ**

ਮੰਗ ਤੰਗਕੇ ਸਦਾ ਏਹ ਦੇਸ ਤਿਆਗਦੇ ਤੂੰ ਦੇਵਦੇ ਏਹ ਨਾਂ ਲਾਉਂਦੇ ਨੀਂ
ਜਾਪ ਜਾਣਦੇ ਰਬਦੀ ਯਾਦ ਵਾਲਾ ਐਂਡੇ ਝਗੜੇ ਏਹ ਨਾ ਪਾਉਂਦੇ ਨੀਂ
ਸਦਾ ਰੈਹਣ ਉਦਾਸ ਨਰਾਸ ਨੰਗੇ ਯਿਉਂ ਕੂਕ ਸਿਆਲ ਲਿਆਉਂਦੇ ਨੀਂ
ਕੁੜੀਏ ਝਗੜੇ ਲਹਿਓ ਨਾਲ ਜੋਗੜੇ ਦੇ ਕੰਨ ਪਾਟੜੇ ਏਹ ਸਦਾਉਂਦੇ ਨੀਂ
ਪਹਿਲੇ ਰੋਜ਼ਦੇ ਮਸਤ ਅਲਮਸਤ ਜੋਗੀ ਗੁਰ ਮੰਤਰਾਂ ਦੇ ਗੀਤ ਗਾਉਂਦੇ ਨੀਂ
ਵਾਂਗੋਂ ਰਾਸ ਟੁੱਟ ਵਲ ਜਾਰਿਆਂ ਦੇ ਫਿਰਨ ਦੇਸ ਪਰਦੇਸ ਕੁਰਲਾਉਂਦੇ ਨੀਂ

**ਸਹਿਤੀ**

ਜਿਵੇਂ ਖਸਮ ਕੁਪੱਤੜਾ ਰੰਨ ਹੋਂਦੀ ਕੀਤੀ ਗੱਲ ਨੂੰ ਪਿਆ ਘਸੀਟਦਾ ਹੈ
ਚੰਗੀ ਕੁੱਖੀਆਂ ਦੇ ਵਿਚ ਵੜ ਲੈਂਦਾ ਪਿੱਛੋਂ ਅਪਣੀ ਵਾਰ ਏਹ ਚੀਕਦਾ ਹੈ
ਇੱਕ ਹੱਥੋਂ ਏਸਦੇ ਖ਼ੈਰ ਨਹੀਓਂ ਇਕੇ ਚੇਲੜਾ ਕਿਸੇ ਪਲੀਤਦਾ ਹੈ
ਨ ਏਹ ਜਿੰਨ ਨ ਭੂਤ ਨ ਰਿੱਛ ਬਾਂਦਰ ਨ ਏਹ ਮੁਨਿਆਂ ਕਿਸੇ ਅਤੀਤਦਾ ਹੈ

(੧) ਗਾਈਆਂ ਮਹੀਆਂ ਦੇ ਛੇੜਨੂੰ ਵਗ ਕੈਂਹਦੇ ਹੈਂ ਜੋ ਉਸ ਵਗਨੂੰ ਛੇੜਕੇ ਚਰਾਉਣ ਲੈ ਜਾਂਦਾ ਹੈ ਓਹ ਵਾਗੀ ਕਹਾਉਂਦਾ ਹੈ ਜੋਗੀ ਕੈਂਹਦਾ ਹੈ ਕਿ ਸਹਿਤੀ ਏਹੋ ਜਹੀ ਫਰਫੇਜਣ ਤੇ ਛਲੀਆ ਹੈ ਕਿ ਆਣਕੇ ਚੋਰਾਂ ਯਾਰਾਂ ਨੂੰ ਭੀ ਚਰਾਉਂਦੀ ਫਿਰਦੀ ਹੈ (੨) ਬੜਾ ਲੋਹੇਦਾ ਟੁਕੜਾ ਬੜੀ ਡੀਲ ਡੌਲ ਵਾਲਾ ਲੋਹੇ ਜੇਹੇ ਕਰੜੇ ਪਿੰਡੇ ਵਾਲਾ (੩) ਅੱਠਾਂ ਧਾਤਾਂ ਨੂੰ ਡਾਲਕੇ ਜੋ ਥੱਮ ਬਣਾਇਆ ਜਾਵੇ ਓਹ ਡਾਢਾ ਪਕਾ ਹੋਂਦਾ ਹੈ (੪) ਮਾਨੂੰ ਬਕਰੇ (੫) ਬੋਬੋ ਕਰਦਾ ਹੈ (੬) ਓਹਦਾ ਮੂੰਹ ਕੰਨਾਂ ਤੀਕਰ ਪਾਟਿਆ ਹੋਇਆ ਹੈ ਬੜਾ ਮੂੰਹ ਖੁੱਲਾ ਹੈ (੭) ਕੁਪੀਨ ਚੜ੍ਹਕੇ ਲੰਗੋਟਾ ਲਾਕੇ॥

ਨਾਉਂ ਜੋਗ ਦਾ ਏਸ ਖਰਾਬ ਕੀਤਾ ਜਾਦੂ ਨਹੀਂ ਏਹ ਜੋਗ ਦੀ ਰੀਤ ਦਾ ਹੈ
ਮੁਣੇ ਕੁੰਨੇ ਪ੍ਰੇਮ ਦੀ ਹੈ ਸੁਰ ਨਿਆਰੀ ਨਿਆਰਾ ਅੰਤਰਾ ਪ੍ਰੇਮ ਦੇ ਗੀਤ ਦਾ ਹੈ

**ਗੁਆਂਢਣ** ਪਰਹਾਂ ਦੂਰ ਕਰ ਦੇਕੇ ਖੈਰ ਏਹਨੂੰ ਬੁਰੀ ਖੈਰ ਅੰਦਰ ਦਿੱਲ ਮਠ ਹੈ ਨੀ

**ਸਹਿਤੀ** ਮੁੰਨੇ ਕੰਨੇ ਨੀਂ ਫਿਰੇ ਘਾਂ ਘਰੀਂ ਆਪਣੇ ਕੀਤਾ ਤੁਸਾਂ ਏਹ ਕੇਹਾ ਅਕੱਠ ਹੈ ਨੀ

**ਜੋਗੀ** ਬਦਲ ਗਾੜ੍ਹੇ ਦੇ ਵਾਂਗ ਕਜ ਗਾਜਨੀਂ ਹੈਂ ਹੁਣੇ ਦੇਉਂਗਾ ਸਚ ਸੁਣਾ ਮੁਈਏ
ਦੂਰ ਮੀਸ਼ ਜੇ ਕਿਸੇ ਫਕੀਰ ਦਿੱਤੀ ਉਠ ਜਾਣਗੇ ਤਾਂ ਕਸਮ ਮੁਈਏ

**ਸਹਿਤੀ** ਆ ਟਲੀਂ ਤੂੰ ਜੋਗੀਆ ਰੋਗੀਆ ਵੇ ਮੈਂ ਭੀ ਸੱਚੀਆਂ ਗੱਲਾਂ ਸੁਣਾਉਂਗੀ ਵੇ
ਅੱਗੇ ਕੰਨਾਂ ਨੂੰ ਲੀਕ ਲੁਆ ਆਇਆ ਹੁਣ ਨੱਕ ਨੂੰ ਲੀਕ ਮੈਂ ਲਾਉਂਗੀ ਵੇ
ਦੇ ਤਿਨ ਲਾਕੇ ਚੋਬਰ ਤੇਰੇ ਜੇਹੇ ਤੇਰੀ ਪਾਣ ਪਤ ਸਭ ਗੁਆਉਂਗੀ ਵੇ
ਜਿਵੇਂ ਰਿੱਛ ਕਲੰਦਰਾਂ ਖੇਲ ਪੈਂਦਾ ਏਸ ਵੇਹੜੇ ਦੇ ਵਿਚ ਨਚਾਉਂਗੀ ਵੇ

**ਜੋਗੀ** ਮੈਂ ਤਾਂ ਤੋੜ੍ਹ ਹਸਪਾਤ ਦੇ ਕੋਟ ਸੁੱਟਾਂ ਤੈਨੂੰ ਕਾਮ ਦੀ ਦਸ ਖਾਂ ਫ਼ੋਹਰ ਹੈ ਨੀ
ਬਾਤ ਬਾਤ ਤੇਰੀ ਵਿਚ ਚੈਨ ਕਾਮਣ ਤੇਰੀ ਧੁੰਮ ਗਰਾਉਂ ਤੇ ਸ਼ੋਹਰ ਹੈ ਨੀ

**ਸਹਿਤੀ** ਤੇਰੇ ਜਹੇ ਜੋਗੀ ਮੈਂ ਤਾਂ ਬਹੁਤ ਡਿੱਠੇ ਨਹੀਂ ਪਰਚਦੇ ਨਾਲ ਕਹਾਣੀਆਂ ਦੇ
ਕੋਈ ਮਾਰੇਗਾ ਲਪੜਾ ਜਾ ਏਥੇ ਮੱਥਾ ਲਾ ਨ ਨਾਲ ਨਿਆਣੀਆਂ ਦੇ

**ਜੋਗੀ** ਮਾਂਓਂ ਬਾਪ ਦਾ ਨਾਉਂ ਤੇ ਲਾਜ ਡੋਬਣ ਪਤਾਂ ਲਾਹ ਸੁਟਣ ਚੁਲਿਆਂ ਚੜ੍ਹੀਆਂ ਦੀ
ਹੜ੍ਹ ਮਾਸ ਹਲਾਲ ਹਰਾਮ ਕੱਪਣ ਏਹ ਖੁਆਰੀਆਂ ਤੇਜ ਕਸਾਈਆਂ ਦੀਆਂ
ਲੱਖਾਂ ਲੈਂਦੀਆਂ ਸਾਫ ਕਰ ਦੇਣ ਦਾੜ੍ਹੀ ਜਿਵੇਂ ਕੈਂਚੀਆਂ ਮੂਰਖਾਂ ਨਾਈਆਂ ਦੀਆਂ
ਨੀਂ ਤੂੰ ਕੇਹੜੀ ਗੱਲ ਤੇ ਸੂਕਨੀਂ ਹੈਂ ਗੱਲਾਂ ਦੱਸ ਖਾਂ ਪੁਰੀਆਂ ਪਾਈਆਂ ਦੀਆਂ

**ਸਹਿਤੀ** ਟਲ ਜਾ ਸਾਥੋਂ ਅਜੇ ਹੈ ਵੇਲਾ ਪੈਂਠ ਤਾਏਗਾ ਗੱਲਾਂ ਗਲਾਈਆਂ ਦੀਆਂ
ਰੀਸ ਜੋਗੀਆਂ ਦੀ ਤੈਥੋਂ ਨਹੀਂ ਹੁੰਦੀ ਹੁੰਸਾਂ ਕਹੀਆਂ ਜਟਾਂ ਰਖਾਈਆਂ ਦੀਆਂ
ਬੇਸ਼ਰਮ ਦੀ ਮੁਛ ਜਜੂ ਪੂਛ ਬਕਰੀ ਜੇਹੀਆਂ ਮੁੰਜੇਰਾਂ ਬੋਟਦੀਆਂ ਧਾਈਆਂ ਦੀਆਂ
ਅੱਖਾਂ ਡਿੱਠੀਆਂ ਨਹੀਂ ਤੂੰ ਚੋਬਰਾ ਵੇ ਪ੍ਰੇਮ ਕੁੱਠਿਆਂ ਬਿਰਹੋਂ ਸਤਾਈਆਂ ਦੀਆਂ



(੧) ਮਰਦ ਸਹਾਰਾ ਓਟ (੨) ਜਾਦੂ (੩) ਗੱਲਾਂ ਹੋਂਦੀਆਂ ਹੈਂ ਗੱਲਾਂ ਕਰਦੇ ਹੈਂ ਲੋਕ ਕੈਂਹਦੇ ਹੈਂ (੪) ਚਾਓ ਮਲ੍ਹਾਰ (੫) ਮੁਸਲਮਾਨ ਜਿੱਲਾਂ ਸੂਰ ਨੂੰ ਹਰਾਮ (ਬੁਰੀ ਵਸਤ) ਸਮਝਦੇ ਹੈਂ ਤਿਨਾਂ ਹੋਰ ਕਿਸੇ ਚੀਜ਼ ਨੂੰ ਨਹੀਂ ਸੁਰਦੇ ਵਾਲ ਸੂਲਾਂ ਵਾਂਙ ਖੜੇ ਹੈਂ ਤੇ ਓਨਾਂ ਦੀ ਪੂਛ ਬੜੀ ਭੈੜੀ ਹੋਂਦੀ ਹੈ ਮੁੱਛ ਮਰਦਾਂ ਦੀ ਨਸ਼ਾਨੀ ਸਮਝੀ ਜਾਂਦੀ ਹੈ ਸਹਿਤੀ ਕੈਂਹਦੀ ਹੈ ਜਿਹੜੇ ਕੋਈ ਬੇਸ਼ਰਮ ਮਨੁਖ ਮੁੱਛਾਂ ਰੱਖੇ ਤਾਂ ਓਸ ਮੁਛ ਨੂੰ ਮਰਦ ਹੋਣ ਦੀ ਨਸਾਨੀ ਨਹੀਂ ਸਮਝਣਾ ਚਾਹੀਦਾ ਸਗੋਂ ਕੇਹਣਾ ਚਾਹੀਦਾ ਹੈ ਕਿ ਸੂਰ ਦੀ ਪੂਛ ਹੈ (੬) ਧਾਨ ਦੇ ਸਿੱਟੇ ਵਿਚ ਧਾਨ ਦਾ ਦਾਣਾ ਛਿਲਕੇ ਸਮੇਤ ਜੀਹਦੇ ਉੱਤੇ ਨਿੱਕੇ ਨਿੱਕੇ ਲੂੰ ਖੜ੍ਹੇ ਹੋਂਦੇ ਹੈਂ ਮੁੰਜਰ ਕਹਾਉਂਦਾ ਹੈ (੭) ਦਰਵਾਜ਼ੇ ਕੋਲ ਦੀ ਸਲਾਬ ਦੀ ਜ਼ਮੀਨ

ਤੇਰੀ ਟੋਟਣੀ ਫਰਕਦੀ ਸਪ ਵਾਂਙੂ ਆ ਰਲਾਂਦੀ ਡਰੀਂ ਤੂੰ ਡੁੰਗਾ ਕੋਲੇ
ਸੁਣੀ ਜੋਗੀਆ ਤੇਰੀ ਹੈ ਚੇਗ ਮੁੱਕੀ ਪਾਣੀ ਮੰਗਦਾ ਹੈਂ ਤੂੰ ਤਾਂ ਸਾਂਗ ਕੋਲੇ

**ਜੋਗੀ** ਕਹੀਆਂ ਆਣ ਪੰਚਾਇਤੁ ਜੋੜੀਆਂ ਨੇਂ ਅਸੀਂ ਤੀਮੀਆਂ ਨੂੰ ਰਹਿਣੀ ਜਾਨਨੇ ਹਾਂ
ਫੜੀ ਹਿਥਕੇ ਲਈ ਲੀਆ ਪਲ ਵਿਚ ਤੈਥੂੰ ਦੇਰਦੇ ਅਸੀਂ ਨ ਤਾਨ ਨੇਂ ਹਾਂ

**ਸਹਿਤੀ** ਸਾਧ ਰੂਪਦਾ ਕੰਮ ਅਸੀਸ ਦੇਣੀ ਬੁਰਾ ਕਿਸੇਦਾ ਨਹੀਂ ਧਿਆਉਂਦੇ ਵੇ
ਝਗੜੇ ਜਗਦੇ ਲਾਹਕੇ ਓਹ ਸਾਰੇ ਸੱਚੇ ਰਬਦਾ ਨਾਉਂ ਸੁਨਾਉਂਦੇ ਵੇ

**ਜੋਗੀ** ਸੁਣ ਸਹਿਤੀਏ ਏਸ ਜਹਾਨ ਉੱਤੇ ਰਬ ਕਈ ਪਸਾਰ ਪਸਾਰਦਾ ਨੀਂ
ਇਕ ਗਿਆਨ ਅੰਦਰ ਇਕ ਮੂਰਖੋਂ ਵਿੱਚ ਇਕ ਤਪ ਅੰਦਰ ਦਮ ਮਾਰਦਾ ਨੀਂ
ਇਕ ਬਸਤਰ ਲਾਹ ਉਦਾਸ ਫਿਰਦੇ ਹਾਉ ਇਕਨਾ ਹਾਰ ਸਿੰਗਾਰਦਾ ਨੀਂ
ਇਕ ਚੁਪ ਚੁਪਾਤਿਆਂ ਪਾਏ ਦੌਲਤ ਇਕ ਨਿਤ ਸੁਵਾਲ ਪੁਕਾਰਦਾ ਨੀਂ

**ਸਹਿਤੀ** ਤੈਨੂੰ ਆਹਨੀਆਂ ਮੰਨ ਲੈ ਗਾਵਲਾ ਵੇ ਏਹ ਕਿੰਚਰਗ ਗਿਆਨ ਸੁਨਾਏਂਗਾ ਵੇ
ਸਾਨੂੰ ਐਤਨੀ ਗੱਲ ਪਰਤੀਤ ਹੋਈ ਬਿਨੂੰ ਫਾਟ ਖਾਧੇ ਨਹੀਂ ਜਾਏਂਗਾ ਵੇ

**ਜੋਗੀ** ਜੇਠ ਮੀਂਹ ਤੇ ਸਿਆਲ ਨੂੰ ਵਾਉ ਮੰਦੀ ਮਾਂਸ ਕਤਕ ਮਨੂੰ ਅਨ੍ਹੇਰੀਆਂ ਨੀਂ
ਰੋਣ ਵਿਆਹ ਵਿਚ ਗਾਉਣਾ ਵਿਚ ਸਿਆਪੇ ਪਰਹੇਂ ਸਤਰਾਂ ਹੋਣ ਮੰਦੇਰੀਆਂ ਨੀਂ
ਮੁੜਨ ਵਚਨ ਜਬਾਨ ਤੋਂ ਫਿਰਨ ਪੀਰਾਂ ਬੁਰੇ ਦਿਨਾਂ ਦੀਆਂ ਏਹ ਕੁ ਫੇਰੀਆਂ ਨੀਂ
ਹੁਕਮ ਹਥ ਕਮਜਾਤ ਦੇ ਸੌਂਪ ਦੇਣਾ ਦੁਖ ਸਜਨਾਂ ਤੇ ਸੁਖ ਵੈਰੀਆਂ ਨੀਂ
ਮੇਰੇ ਨਾਲ ਜੋ ਖੇੜਿਆਂ ਵਿਚ ਹੋਈ ਖਬਰ ਵਾਦੀਆਂ ਏਹ ਸਭੁ ਤੇਰੀਆਂ ਨੀਂ
ਭੁਲੇ ਨਾਲ ਭੁਲਿਆਈ ਬਦੀ ਬੁਰਿਆਂ ਯਾਦ ਰਖ ਨਸੀਹਤਾਂ ਮੇਰੀਆਂ ਨੀਂ
ਬਿਨਾਂ ਹੁਕਮ ਦੇ ਮਰਨ ਨ ਓਹ ਬੰਦੇ ਸਾਬਤ ਜਿਨ੍ਹਾਂ ਰਿਜ਼ਕ ਦੀਆਂ ਫੇਰੀਆਂ ਨੀਂ
ਬਦ ਰੰਗਾਂ ਨੂੰ ਰੰਗਕੇ ਰੰਗ ਲਾਵੇ ਜਦੋਂ ਕਿਸਮਤਾਂ ਹੋਣ ਚੰਗੇਰੀਆਂ ਨੀਂ
ਏਹਾ ਜਾਦੂੜਾ ਪਾਇਕੇ ਕਰਾਂ ਕਮਲੀ ਪਈ ਗਿਰਦ ਮੇਰੇ ਪਾਏਂ ਫੇਰੀਆਂ ਨੀਂ
ਨਾਲ ਮੰਤਰਾਂ ਦੇ ਤੇਰੀ ਸੂਰਤ ਮਾਰਾਂ ਮੂੰਹੋਂ ਕਹੀਂ ਮੈਨੂੰ ਤਰੀ ਤੇਰੀਆਂ ਨੀਂ

**ਸਹਿਤੀ** ਅਸੀਂ ਜਾਦੂੜੇ ਘੋਲਕੇ ਸੱਭੁ ਪੀਤੇ, ਕਰੀਏ ਬਾਵਰੇ ਜਾਦੂਆਂ ਵਾਲਿਆਂ ਨੂੰ
ਕੱਖੀਂ ਪਾ ਫਕਾਇਆ ਸੀ ਅਸਾਂ ਮਿਰਜ਼ਾ ਲਈ ਫਿਰਦਾ ਸੀ ਕੌਲੀ ਦੀਆਂ ਚਾਲਿਆਂ ਨੂੰ

(੧) ਬਰਫੀ ਨੇਂ ਲਹੂ ਕਢ ਦੇਣਾ ਹੈ ਨ ਕੇ ਪਾਣੀ ਜੇਹੜਾ ਬਰਫੀ ਤੋਂ ਪਾਣੀ ਮੰਗੂ ਓਹ ਆਪ ਲਹੂ ਲੁਹਾਨ ਹੋਕੇ ਮਾਰਿਆ ਜਾਊ। (੨) ਅਸੀਂ (ਪੂਰਬੀ ਬੋਲੀ) ਬੁਧਾ (੩) ਕੋਰੇ ਤਾਈਂ (੪) ਮਹੀਨਾ (੫) ਮਿਰਜ਼ਾ ਦਾਨਾਬਾਦ ਪਿੰਡ ਦੇ ਇਕ ਬੜੇ ਚੌਧਰੀ ਦਾ ਪੁਤ੍ਰ ਸੀ ਓਹਦਾ ਬਾਪ ਜਦ ਕੇ ਓਹ ਛੋਟੀ ਉਮਰ ਦਾ ਸੀ ਮਰ ਗਿਆ ਮਿਰਜ਼ੇ ਦੇ ਨਾਨਕੇ ਖੀਵੇ ਪਿੰਡ ਸੀ ਜੋ ਝੰਗ ਦੇ ਕੋਲ ਹੈ ਏਸ ਪਿੰਡ ਨੂੰ ਮਹਰ ਖੀਵੇ ਖਾਂ ਨੇਂ ਅਪਣੇ ਨਾਉਂ ਤੇ ਵਸਾਇਆ ਸੀ ਏਸੂ ਦੀ ਇਕ ਪੁਤ੍ਰੀ ਅਤੀ ਸੁੰਦਰ ਸਾਹਿਬਾਂ ਸੀ ਮਿਰਜ਼ੇ ਨੂੰ ਓਹਦੀ ਮਾਸੀ ਬੀਬੋ ਜੋ ਰੰਙੀ ਤੇ ਪੇਓਕੀਂ ਰੈਂਹਦੀ ਸੀ ਖੀਵੇ ਲੈ ਆਈ ਖੀਵੇ ਇਕ ਮਸੀਤ ਵਿਚ ਮੁੱਲਾਂ ਮੁੰਡਿਆਂ ਤੇ ਕੁੜੀਆਂ ਨੂੰ ਪੜ੍ਹਾਉਂਦਾ ਸੀ ਮਿਰਜ਼ਾ ਅਪਣੇ ਮਾਮੇ ਨਾਲ ਮਸੀਤੇ ਪੜ੍ਹਨ ਗਿਆ ਓਥੇ ਸਾਹਿਬਾਂ ਭੀ ਪੜ੍ਹਦੀ ਸੀ ਦੋਵੇਂ ਇਕ ਦੂਜੇ ਨੂੰ ਦੇਖਦਿਆਂ ਹੀ ਮੋਹੇ ਗਏ ਜਦ ਏਹ ਖਬਰ ਖਿੰਡ ਗਈ ਤਾਂ ਮਿਰਜ਼ੇ ਨੂੰ ਦਾਨਾਬਾਦ ਭੇਜ ਦਿੱਤਾ ਸਾਹਿਬਾਂ ਲਈ ਹੋਰ ਵਰ ਟੋਲਕੇ ਜੰਜ ਮੰਗਾਈ ਗਈ ਸਾਹਿਬਾਂ ਨੇਂ ਬੀਬੋ ਦੀ ਰਾਹੀਂ ਮਿਰਜ਼ੇ ਨੂੰ ਚਿੱਠੀ ਘੱਲੀ ਮਿਰਜ਼ਾ ਨੀਲੀ ਘੋੜੀ ਤੇ ਚੜ੍ਹਕੇ ਜੋ ਬੜੀ ਤਿੱਖੀ ਸੀ ਖੀਵੇ ਆਇਆ ਤੇ ਸਾਹਿਬਾਂ ਨੂੰ ਬੀਬੋ ਦੇ ਘਰੋਂ ਲੈਕੇ ਰਾਤੋ ਰਾਤ ਨੱਸਿਆ ਹੋਣੀ ਨੇਂ ਰਸਤਾ ਭੁਲਾ ਦਿੱਤਾ ਸਾਰੀ ਰਾਤ ਖੀਵੇ ਦੀ ਜੂਹ ਵਿਚ ਹੀ ਭੌਂਦੇ ਰਹੇ ਸੁਵੇਰ ਹੋਈ ਤਾਂ ਰਸਤਾ ਲੱਭਕੇ ਘੋੜੀ ਦੌੜਾਈ ਦੁਪੈਹਰ ਵੇਲੇ ਜਦੋਂ ਨੀਂਦ ਨੇਂ ਆ ਘੇਰਿਆ

ਮਿਰਜ਼ਾ ਰਾਜੜੇ ਵਿਚ ਜੰਡ ਦੀ ਛਾਂਵੇਂ ਹੇਠ ਸੌਂ ਗਿਆ ਸਾਹਿਬਾਂ ਜਾਗਦੀ ਰਹੀ ਸੁੱਤੇ ਪਏ ਨੂੰ ਖੀਵੇ ਖਾਂ ਦੀਆਂ ਵਾਹਰਾਂ ਆਣ

ਸਿਰਕਪ ਰਸਾਲੂ ਨੂੰ ਦਖਤ ਪਾਇਆ ਪਾਸ ਕਰਦਿਆਂ ਰੋਲਿਆਂ ਗਾਲਿਆਂ ਨੂੰ
ਮੈਨੂੰ ਦਸਖਾਂ ਜੋਗੀਆ ਕੌਣ ਐਵੇਂ ਉਤੂਰ ਭੁਰੇਂਗਾ ਸਾੜਿਆਂ ਹਾਲਿਆਂ ਨੂੰ

(੧) ਸਿਆਲ ਕੋਟ ਦਾ ਇਕ ਪਰਸਿਧ ਰਾਜਾ ਸਲਵਾਨ ਨਾਉਂਦਾ ਸੀ ਉਸਦੀਆਂ ਦੋ ਰਾਣੀਆਂ ਅਛਰਾਂ ਤੇ ਲੂਣਾ ਸਿਆਂ ਛੋਕਰੂਲੀ ਜਾਤਦੀ ਚਮਆਰੀ ਸੀ ਪਹਿਲੀਦੇ ਪੇਟੋ ਪੂਰਨ ਭਗਤ ਜਮਿਆਂ ਸੀ ਜੋ ਅਤੀ ਸੁੰਦਰ ਸਾ ਪੂਰਨ ਮਹਲਾਂ ਅੰਦਰ ਮਥਾ ਟੇਕਣ ਮਾਈਆਂ ਨੂੰ ਗਿਆ ਲੂਣਾ ਉਹਨੂੰ ਦੇਖਦਿਆਂ ਈ ਮੋਹੀ ਗਈ ਪਰ ਪੂਰਨਨੇਂ ਅਪਣਾ ਜਿਉ ਮੂਲੋਂ ਨ ਭਰਮਾਇਆ ਲੂਣੇ ਰਾਜੇਨੂੰ ਕਿਹਾ ਕਿ ਤੇਰਾ ਪੁੱਤ ਮੈਨੂੰ ਹੱਥ ਪਾਉਂਦਾ ਹੈ ਰਾਜੇਨੇਂ ਸੁਣਦਿਆਂ ਈ ਅਤੀ ਕਰੋਧ ਹੋਕੇ ਹੁਕਮ ਦਿੱਤਾ ਕਿ ਉਹਦੇ ਹੱਥ ਪੈਰ ਵੱਢਕੇ ਖੂਹ ਵਿਚ ਜਾ ਸੁੱਟੋ ਰਾਜੇ ਦੇ ਕਹੇ ਨੂੰ ਕੌਣ ਮੋੜ ਸਕਦਾ ਸੀ ਪੂਰਨ ਦਾ ਏਹੋ ਹਾਲ ਕੀਤਾ ਗਿਆ ਕੁਝ ਚਿਰ ਪਾਕੇ ਗੋਰਖਨਾਥ ਓਸ ਖੂਹੇ ਤੇ ਅਪਣੀ ਮੰਡਲੀ ਸਮੇਤ ਆ ਟਿਕਿਆ ਪੂਰਨ ਭਗਤ ਨੂੰ ਖੂਹ ਵਿੱਚੋਂ ਕਢਾਇਆ ਤੇ ਅਪਣਾ ਚੇਲਾ ਬਣਾਇਆ ਕਈ ਵਰਸਾਂ ਪਿੱਛੋਂ ਪੂਰਨ ਮੰਗਦਾ ਮੰਗਦਾ ਅਪਣੇ ਪਿਤਾਦੇ ਨਗਰ ਵਿਚ ਆ ਗਿਆ ਫਕੀਰ ਪੂਰਾ ਸੀ ਜੋ ਕੋਈ ਆਸ ਮੁਰਾਦ ਲੈਕੇ ਆਉਂਦਾ ਪੂਰੀ ਕਰਦਾ ਉਹਦੀ ਮਾਂ ਤੇ ਮਤੇਈ ਸਣੇ ਰਾਜੇਦੇ ਅਪਣੀਆਂ ਅਪਣੀਆਂ ਆਸਾਂ ਲੈਕੇ ਆਏ ਲੂਣਾਨੂੰ ਪੁੱਤਰਦੀ ਅਭਲਾਖਾ ਸੀ ਪੂਰਨਨੇਂ ਪੁੱਛਿਆ ਕਿ ਰਾਜੇਦੇ ਪਹਿਲੇ ਪੁੱਤਰਨੂੰ ਕੀ ਹੋਇਆ ਜੇ ਉਹਦਾ ਹਾਲ ਸਚ ਸਚ ਦੱਸੇ ਤਾਂ ਤੇਰੀ ਤ੍ਰਿਸ਼ਨਾ ਪੂਰੀ ਹੋਵੇਗੀ ਲੂਣਾਨੇਂ ਸਭ ਹਾਲ ਸੁਣਾਇਆ ਰਾਜਾਨੂੰ ਅਤੀ ਸ਼ੋਕ ਹੋਇਆ ਕਿ ਏਹੋ ਜਹੇ ਜਤੀ ਸਤੀ ਪੁੱਤਰਨੂੰ ਮੈਂ ਐਨਾ ਕਸ਼ਟ ਦਿੱਤਾ ਕੈਂਹਦੇ ਹੈਂ ਕਿ ਪੂਰਨਨੇਂ ਰਾਜਾਨੂੰ ਚਾਉਲ ਮੰਤਰਕੇ ਖਾਣ ਲਈ ਦਿੱਤੇ ਤੇ ਅਸੀਸ ਦਿੱਤੀ ਕਿ ਤੇਰੇ ਘਰ ਲੂਣਾ ਤੂੰ ਇਕ ਬੜਾ ਸੂਰਮਾ ਪੁੱਤਰ ਜਮੇਂਗਾ ਪਰ ਜਿਸ ਤਰਹਾਂ ਦਾ ਦੁਖ ਅਛਰਾਨੇਂ ਪੁੱਤਰ ਦਾ ਝੱਲਿਆ ਹੈ ਲੂਣਾ ਭੀ ਉਸੇ ਤਰਹਾਂ ਝੱਲੇਗੀ ੯ ਮਹੀਨੇਂ ਪਿੱਛੋਂ ਲੂਣਾਦੇ ਪੁੱਤਰ ਜੰਮਿਆਂ ਜੀਹਦਾ ਨਾਉਂ ਰਸਾਲੂ ਰਖਿਆ ਗਿਆ ਰਸਾਲੂ ਬੜਾ ਸੂਰਮਾਂ ਬੁਧਵਾਨ ਤੇ ਨਿਆਕਾਰੀ ਸੀ ਇਕ ਦਿਨ ਰਾਜਾ ਕਿਸੇ ਬੇਦੋਸੀਨੂੰ ਬਿਨਾਂ ਸਮਝੇ ਸੋਚੇ ਕੈਦ ਕਰਕੇ ਆਪ ਸ਼ਕਾਰ ਖੇਲਣ ਚਲਾ ਗਿਆ ਰਸਾਲੂਨੇਂ ਉਹਦੀਆਂ ਬੇੜੀਆਂ ਕਟਕੇ ਛਡ ਦੱਤਾ ਰਾਜਾਨੇਂ ਜਦੋਂ ਮੁੜਕੇ ਆਇਆ ਹਾਲ ਸੁਣਕੇ ਬਹੁਤ ਕਰੋਧ ਕੀਤਾ ਤੇ ਹੁਕਮ ਦਿੱਤਾ ਕਿ ਰਸਾਲੂਨੂੰ ਬਾਰਾਂ ਬਰਸ ਦਾ ਦੇਸ ਨਿਕਾਲਾ ਦਿੱਤਾ ਜਾਵੇ ਰਸਾਲੂ ਅਪਣੇ ਪਿਤਾਦੀ ਆਗਿਆ ਪਾਲਣ ਲਈ ਤੁਰ ਪਿਆ ਕੁਝ ਚਿਰ ਪਿੱਛੋਂ ਜਾਂਦੇ ਜਾਂਦੇਂ ਰਾਜੇ ਸਿਰਕਪ ਦੇ ਦੇਸ ਜਾ ਅਪੜਿਆ ਰਾਜਾ ਸਿਰਕਪ ਦਾ ਏਹ ਵਰਤਾਵਾ ਸੀ ਕਿ ਕੋਈ ਧਨ ਪਦਾਰਥ ਵਾਲਾ ਜਾਂ ਰਾਜਾ ਜਾਂ ਅਮੀਰ ਉਸਦੇ ਦੇਸ ਆਉਂਦਾ ਉਹਦੇ ਨਾਲ ਜੂਆ ਖੇਲਦਾ ਤੇ ਛਲਾਂ ਵਲਾਂ ਨਾਲ ਸਿਰ ਤਾਈ ਜਿਤ ਲੈਂਦਾ ਰਸਾਲੂਨੇਂ ਸਿਰਕਪ ਦਾ ਸਭ ਰਾਜ ਧਨ ਪਦਾਰਥ ਤੇ ਸਿਰ ਜਿਤ ਲਿਆ ਸੱਭੇ ਕੈਦੀਆਂਨੂੰ ਛਡ ਦਿੱਤਾ ਸਿਰਕਪਨੂੰ ਮੰਦਿਆਂ ਕਰਮਾਂ ਤੋਂ ਹਟਾਕੇ ਫੇਰ ਰਾਜ ਭਾਗ ਦੇ ਦਿੱਤਾ ਸਿਰਕਪ ਦੀ ਇਕ ਲੜਕੀ ਕੋਕਲਾਂ ਸੀ ਸਿਰਕਪਨੇਂ ਰਸਾਲੂ ਨਾਲ ਵਿਆਹ ਦਿੱਤੀ ਰਸਾਲੂ ਇਕ ਦਿਨ ਸ਼ਕਾਰਨੂੰ ਗਿਆ ਸੀ ਹੋਡੀ ਨਾਉਂ ਇਕ ਰਾਜਾ ਜੋ ਅਤੀ ਸੁੰਦਰ ਸੀ ਰਾਣੀ ਕੋਕਲਾਂਦੇ ਮਹਿਲਾਂਦੇ ਹੇਠਾਂਦੀ ਲੰਘਿਆ ਬਾਰੀ ਵਿਚ ਰਾਣੀ ਬੈਠੀ ਸੀ ਇਕਨੇਂ ਦੂਜੇਨੂੰ ਦੇਖਿਆ ਤੇ ਪ੍ਰੇਮ ਦਾ ਬਾਣ ਦੋਹਾਂਦੇ ਕਾਲਜੇ ਵਿਚ ਜਾ ਲੱਗਾ ਰਾਣੀਨੇਂ ਹੋਡੀਨੂੰ ਉਪਰ ਸਦਾ ਲਿਆ ਰਸਾਲੂਨੂੰ ਭੀ ਏਹ ਖਬਰ ਲਗੀ ਰਸਤੇ ਵਿਚ ਦੋਹਾਂਦਾ ਟਾਕਰਾ ਹੋਇਆ ਰਸਾਲੂਨੇਂ ਹੋਡੀ ਮਾਰ ਸੁਟਿਆ ਰਾਣੀ ਮੈਹਲੋਂ ਡਿਗਕੇ ਮਰ ਗਈ ਰਾਜਾ ਸਲਵਾਨ ਨੇਂ ਫੇਰ ਚਿੱਠੀ ਲਿਖਕੇ ਘੱਲੀ ਤਾਂ ਰਸਾਲੂ ਸਿਆਲਕੋਟ ਗਿਆ ਸਲਵਾਨਨੇਂ ਸੱਭ ਰਾਜ ਭਾਗ ਰਸਾਲੂਨੂੰ ਸੌਂਪ ਦਿੱਤਾ

**ਜੋਗੀ** ਮਿੱਠਾ ਬੋਲੀਏ ਨਾਲ ਪਰਦੇਸੀਆਂ ਦੇ ਤੁਸੀਂ ਕਰਦੀਆਂ ਨਿਤ ਲੜਾਈਆਂ ਨੀਂ
ਸੱਭੇ ਬਾਂਦੀਆਂ ਕਰਮਾਂ ਦੇ ਖੇਤੀਆਂ ਓਸ ਜਗ ਵਿਚ ਦੇਣੀਆਂ ਆਈਆਂ ਨੀਂ

**ਸਹਿਤੀ** ਤੇਰੀ ਜੀਭ ਨ ਲਗਾਈ ਨਾਲ ਤਾਲੂ ਕੁੱਤੇ ਵਾਂਙ ਕਿਉਂ ਭੌਂਕਣਾ ਲਾਇਆ ਵੇ
ਕੀ ਖੱਟਿਆ ਈ ਪੁਠਾ ਵੇਦ ਪੜ੍ਹਕੇ ਐਵੇਂ ਉਮਰ ਨੂੰ ਬਿਰਥ ਗਵਾਇਆ ਵੇ

**ਜੋਗੀ** ਮਿਤਰ ਸੋਈ ਜੋ ਬਿਪਤ ਵਿਚ ਭੀੜ ਕਟੇ ਪਿਆਰਾ ਸੋਈ ਜੋ ਕੁਲ ਅਸਾਨ ਹੋਵੇ
ਗਾਂ ਸੋਈ ਜੋ ਸਿਆਲ ਵਿਚ ਦੁੱਧ ਦੇਵੇ ਰਾਜਾ ਸੋਈ ਜੋ ਪਰਜਾ ਦੀ ਜਾਨ ਹੋਵੇ
ਕੰਜਰ ਸੋਈ ਜੋ ਸ਼ਰਮ ਤੋਂ ਬਾਝ ਹੋਵੇ ਅਤੇ ਕੁਆਬੜਾ ਬਿਨ ਅਸ਼ਨਾਨ ਹੋਵੇ
ਕੁਆਰੀ ਸੋਈ ਜੋ ਲੱਜਿਆ ਵਾਨ ਹੋਵੇ ਅੱਖਾਂ ਨੀਵੀਆਂ ਬਾਝ ਜ਼ਬਾਨ ਹੋਵੇ

**ਸਹਿਤੀ** ਪਰਹਾਂ ਜਾ ਤੂੰ ਕੁੱਖਿਆ ਚੋਬਰਾ ਵੇ ਮਤਾਂ ਮੈਂਗਾਏ ਕੋਈ ਵਧਾਨ ਹੋਵੇ
ਜੋਗੀ ਸੋਈ ਜੋ ਹਿਰਸ ਨੂੰ ਤਿਆਗ ਬੈਠੇ ਕ੍ਰੋਧ ਬਿਨਾ ਫ਼ਕੀਰ ਦੀ ਜਾਨ ਹੋਵੇ

**ਜੋਗੀ** ਸੱਭ ਕਾਜ ਸੁਆਰਦੀ ਏਹ ਦੌਲਤ ਸਭ ਪੇਤੂਏ ਪ੍ਰੇਤ ਦੇ ਕਾਰਨੇਂ ਨੀਂ
ਪੇਟ ਵਾਸਤੇ ਰਾਤ ਨੂੰ ਛੁਹ ਕੇ ਘਰ ਹੋ ਪਾਹਰੂ ਹੋਕਰੇ ਮਾਰਨੇਂ ਨੀਂ
ਨੇਕ ਪੁਰਖ ਤੇ ਨੇਕ ਭੀ ਹੋਏ ਤੀਮੀਂ ਜਿਨ੍ਹਾਂ ਦੋਹਾਂ ਨੇਂ ਕੰਮ ਸੁਆਰਨੇਂ ਨੀਂ
ਏਸ ਭੁੰਨੂ ਵਾਹੁੰਦਾ ਮੁਲਕ ਮੁਕਾ ਏਥੇ ਹੋ ਚੁੱਕੇ ਬੜੇ ਕਾਰਨੇਂ ਨੀਂ

**ਸਹਿਤੀ** ਮੈਂਤੇ ਜੇਹਾ ਕਠੋਰ ਨ ਹੋਰ ਕੋਈ ਓਹੋਤੇਂ ਕਿਸੇ ਦੀ ਨਹੀਓਂ ਨਾਬਰੀ ਵੇ
ਮਹੀਂ ਜੇਹ ਨ ਕਿਸੇ ਦੇ ਹੋਨ ਜਿਗਰੇ ਕਸਬ ਬੁਰਾ ਨ ਕੋਈ ਵਾਂਙ ਚਾਕਰੀ ਵੇ
ਤੀਮੀਂ ਦੇਖਣੀ ਏਸ ਫ਼ਕੀਰ ਨੂੰ ਹੈ ਨਹੀਂ ਤਾਂ ਕੁਤ ਵਾਂਙ ਫਿਰਤੇ ਬਾਬਰੀ ਵੇ
ਰਬ ਜੇਹਾ ਨ ਕੋਈ ਹੈ ਜਗ ਦਾਤਾ ਓਹਦੀ ਕਰੇ ਨ ਕੋਈ ਬਰਾਬਰੀ ਵੇ

**ਜੋਗੀ** ਤੀਮੀ ਦੇਖਣੀ ਏਸ ਹੈ ਅੰਨ੍ਹਿਆਂ ਨੂੰ ਰਬ ਅੱਖੀਆਂ ਦਿੱਤੀਆਂ ਦੇਖਣੇ ਨੂੰ
ਰਚਿਆ ਜਗ ਸਾਰਾ ਅੱਖਾਂ ਸੇਕਣੇ ਨੂੰ ਕਰੇ ਦਰਸ ਏਸ ਜਗ ਦੇ ਪੇਖਣੇ ਨੂੰ
ਮਹਾਂ ਦੇਵ ਜਹੇ ਅੱਗੇ ਪਾਰਬਤੀ ਦੇ ਕਾਮ ਲਿਆਉਂਦਾ ਸੀ ਮੱਥਾ ਟੇਕਣੇ ਨੂੰ
ਧਰਮ ਰਾਜ ਹੱਥ ਕਲਮ ਲੈ ਲੇਖਦਾ ਏ ਤੇਰਾ ਨਾਉਂ ਏਸ ਜਗ ਤੇਂ ਛੇਕਣੇ ਨੂੰ

**ਸਹਿਤੀ** ਜਹੀ ਨੀਤ ਮੁਰਾਦ ਹੈ ਤਹੀ ਮਿਲਦੀ ਘਰੋ ਘਰੀਂ ਛਾਈ ਸਿਰ ਪਾਉਨਾਂ ਹੈਂ
ਸਾਰਾ ਭੇਤ ਤੇਰਾ ਅਸੀਂ ਲਖ ਲਿਆ ਸਾਥੋਂ ਕਾਸ ਨੂੰ ਪਿਆ ਛੁਪਾਉਨਾਂ ਹੈਂ

**ਜੋਗੀ** ਰੰਗ ਰੰਗੜੇ ਨਾਲ ਤੂੰ ਜਗ ਮੁਠਾ ਵਿੱਚੇਂ ਗੁਣਾਂ ਦੇ ਕਾਰਨੇਂ ਫੋਲੀਏ ਨੀਂ
ਵਿਹੜੇ ਵਿਚ ਤੂੰ ਕੰਜਰੀ ਵਾਂਙ ਨੱਚੇਂ ਚੋਰਾਂ ਯਾਰਾਂ ਦੀ ਵਿਚ ਵਿਚੋਲੀਏ ਨੀਂ
ਸੈਂਤ ਸਭ ਕਰਤਾਰ ਦੀ ਹੋਨ ਮੂਰਤ ਅਗੇ ਇਨ੍ਹਾਂ ਦੇ ਝੂਠ ਨ ਬੋਲੀਏ ਨੀਂ
ਅੰਤ ਏਹ ਜਹਾਨ ਹੈ ਛੱਡ ਜਾਣਾ ਅਪਰਾਧ ਅਨਰਥ ਨ ਤੋਲੀਏ ਨੀਂ

(੧) ਮਸਾਣ ਦੇ ਭੂਤ ਵਾਂਙੇ ਚਿਮੜ ਜਾਣ ਵਾਲਾ (੨) ਵਧਾ ਗਾਲੜਾ ਵਧਾਉਣ (੩) ਪੈਹਰਾ ਦੇਣੇ ਵਾਲਾ ਚੌਂਕੀਦਾਰ (੪) ਹੋਕੇ ਦੇਣੇ ਜਾਗਦੇ ਰਹੋ ਕੂੰਹਣ ਜਿਵੇਂ ਪੈਹਰਾ ਦੇਣੇ ਵਾਲੇ ਕੂੰਹਦੇ ਹੈਂ (੫) ਵਿਖਾਵੇ ਲੀਲਾ ਕਰਨਾ ਸਾਇਆ (੬) ਸੁਆਦ (੭) ਮੋਹ ਲਿਆ ਲੁਟ ਲਿਆ

ਵਲ ਪਾਟਿਆਂ ਨਾਲ ਨ ਰੀਸ ਕਰੀਏ ਗੱਲ ਸਮਝ ਫਕੀਰ ਦੀ ਖੋਲੀਏ ਨੀਂ
ਤੇਰਾ ਭਲਾ ਹੋਵੇ ਸਾਡਾ ਛੱਡ ਪਿੱਛਾ ਅਸੀਂ ਜੀਊਨੀਏਂ ਆਲੀਏ ਭੋਲੀਏ ਨੀਂ

**ਸਹਿਤੀ** ਫੜ ਖੂੰਡਾ ਤੇਰਾ ਮਰਾਉਨਾ ਹੈਂ ਸੇਕਾਂ ਲਿੰਗ ਤੇਰੇ ਨਾਲ ਸੋਟਿਆਂ ਦੇ
ਜਦੋਂ ਮੋਹਲੀਆਂ ਫੜ ਅਸੀਂ ਗਿਰਦ ਹੋਏ ਫਿਸੇਂ ਤੇ ਕਢੀਏ ਚੀਨਿਆਂ ਕੋਟਿਆਂ ਦੇ

**ਜੋਗੀ** ਬੁਰਾ ਬੋਲ ਨ ਰਬ ਦਿਆਂ ਪੂਰਿਆਂ ਨੂੰ ਬੇ ਸ਼ਰਮ ਕੁਪੱਤੀਏ ਲੋਲੀਏ ਨੀਂ
ਜਰੇ ਖੈਰ ਤੇ ਹੱਸਕੇ ਆਨ ਦੇਈਏ ਲਈਏ ਸੀਸ ਤੇ ਮਿਠੜਾ ਬੋਲੀਏ ਨੀਂ
ਲਈਏ ਆਖ ਚੜ੍ਹਾਇਕੇ ਦੁੱਧ ਪੈਸਾ ਪਰ ਤੇਲ ਤੋਂ ਘੱਟ ਨ ਤੋਲੀਏ ਨੀਂ
ਠੋਲੇ ਮਾਰਿਆਂ ਬਿਨਾਂ ਨ ਹੋਏ ਸਿੱਧਾ ਦਲ ਤਕਲੇ ਦਾ ਐਉਂ ਖੋਲੀਏ ਨੀਂ

**ਸਹਿਤੀ** ਅਸੀਂ ਕੁਤਰੀ ਅਕਲ ਗੁਆ ਦੇਈਏ ਸਾਨੂੰ ਲਾ ਕਬੂਤ ਡਰਾਉਨਾ ਹੈਂ
ਜਿੱਥੇ ਹੁੰਦਾ ਹੈ ਧੁੰਬਲਾ ਤੀਮੀਆਂ ਦਾ ਵਾਹ ਵੰਝਲੀ ਰਾਗ ਸੁਨਾਉਨਾ ਹੈਂ

**ਜੋਗੀ** ਪੋਲੀ ਸੋਹਜ ਸੁਭਾਉ ਦੀ ਗੱਲ ਕਰੀਏ ਤੇ ਨ ਕੜਕ ਕੇ ਬੋਲੀਏ ਗੱਜੀਏ ਨੀਂ
ਲਖ ਝੂਟ ਝੂਠੇ ਫਿਰੇ ਕੋਈ ਕਰਦਾ ਦਿੱਤੇ ਰਬ ਦੇ ਬਾਝ ਨ ਰੱਜੀਏ ਨੀਂ
ਖੈਰ ਸੈਂਦਾ ਲੇ ਗਏ ਫਕੀਰ ਨੂੰ ਏਹ ਅਗੋਂ ਕੁੱਤਿਆਂ ਦੇ ਵਾਂਙ ਘੁਰਕਦੀ ਹੈ
ਪਹਿਲਾਂ ਫੂਕ ਕੇ ਅੱਗ ਮਤਾਬੀਆਂ ਨੂੰ ਪਾਨੀ ਲੈ ਠੰਡਾ ਮੁੜ ਬੁਰਕਦੀ ਹੈ
ਰੰਨ ਗੁੰਡੀ ਨੂੰ ਜਦੋਂ ਪੈਜ਼ਾਰ ਵੱਜੇ ਤਦੋਂ ਚੁਪ ਚੁਪਾਤੜੀ ਸਰਕਦੀ ਹੈ
ਆਂਡੇ ਬੈਠੀਆਂ ਕੁਕੜੀ ਵਾਂਙ ਏਹ ਤਾਂ ਸੁਆਲੀ ਜੋਗੀਆਂ ਨੂੰ ਪਈ ਕੁੜਕਦੀ ਹੈ
ਲੰਡੀ ਮਹੀਂ ਨੂੰ ਖੇਤਰੀ ਹੱਥ ਆਵੇ ਪਈ ਉਪਰੋਂ ਉਪਰੋਂ ਮੁੜਕਦੀ ਹੈ
ਪੀਠਾ ਏਸ ਦਾ ਕਿਸੇ ਨ ਛਾਨਨਾ ਹੈਂ ਵਾਂਙ ਦੁੱਧ ਪਾਨੀ ਪਈ ਰਿੜਕਦੀ ਹੈ
ਬਿਨਾਂ ਛੇੜਿਆਂ ਤੇ ਬਿਨਾਂ ਬੋਲਿਆਂ ਦੇ ਪਈ ਅੰਦਰੋਂ ਬਾਹਰੋਂ ਭੁੜਕਦੀ ਹੈ
ਸਾਨੂੰ ਸਦਾ ਈ ਨੀਂ ਗੱਲ ਖਚਰਿਆਂ ਦੀ ਵਾਂਙ ਕੰਕਰੀ ਅਖ ਵਿਚ ਰੜਕਦੀ ਹੈ

**ਸਹਿਤੀ** ਜੇਹੜੀਆਂ ਲੈਨ ਉਡਾਰੀਆਂ ਨਾਲ ਬਾਜ਼ਾਂ ਆਪੇ ਆਪ ਓਹ ਬੁਲ ਬੁਲਾਂ ਮਰਦੀਆਂ ਹੈਂ
ਉਨ੍ਹਾਂ ਹਰਨੀਆਂ ਦੀ ਉਮਰ ਹੋ ਚੁੱਕੀ ਜਾ ਸ਼ੇਰ ਦੀ ਜੂਹ ਜੋ ਚਰਦੀਆਂ ਹੈਂ
ਓਹ ਕੁਆਰੀਆਂ ਜਾਣ ਖਰਾਬ ਹੋਈਆਂ ਜੇਹੜੀਆਂ ਗਾਭਰੂਆਂ ਨਾਲ ਜਾ ਖੇਹ ਦੀਆਂ ਹੈਂ
ਓਹ ਇਕ ਦਿਨ ਫੇਰਨਗੇ ਆਨ ਘੋੜੇ ਕਿਤਾਂ ਜਿਨ੍ਹਾਂ ਦੀਆਂ ਦੂਰ ਸੁਣ ਪੈਂਦੀਆਂ ਹੈਂ
ਬੇੜੀਆਂ ਕਰਨ ਸੁਹਾਗਣੀਆਂ ਓਹ ਆਸਾਂ ਜੇਹੜੀਆਂ ਧਾੜਵੀਆਂ ਨਾਲ ਸੰਗ ਹੁੰਦੀਆਂ ਹੈਂ
ਦਿਲ ਮਾਲ ਦੇਈਏ ਲਖ ਕੰਜਰੀਆਂ ਨੂੰ ਕਦੇ ਦਿਲੋਂ ਓਹ ਯਾਰ ਨ ਬਣਦੀਆਂ ਹੈਂ
ਫੜਕੇ ਇਕ ਦਿਨ ਜੋਗਾਂ ਨਿਚੋੜਦੇ ਹੈਂ ਲਹੂ ਚੂੰਡਮ ਅਣ ਪੁਣਿਆਂ ਜੋ ਕਰਦੀਆਂ ਹੈਂ
ਫੜੀਆਂ ਇਕ ਦਿਨ ਜਾਣਗੀਆਂ ਹਾਕਮਾਂ ਦੇ ਪਰਾਈ ਸੇਜ ਜੋ ਨਿੱਤ ਜਾ ਚੜ੍ਹਦੀਆਂ ਹੈਂ
ਘਟਾਂ ਓਹ ਬਰਸਾਣਗੀਆਂ ਗਾੜ੍ਹੇ ਇਕ ਦਿਨ ਜਿਨ੍ਹਾਂ ਜੋੜ ਕੇ ਨਿੱਤ ਜੋ ਗੱਜਦੀਆਂ ਹੈਂ
ਸਾਡਾ ਆਖਿਆ ਬਦੇ ਨ ਜਾਏ ਐਵੇਂ ਟੰਗਾਂ ਤੇਰੀਆਂ ਠੀਕ ਅਜ ਭੁਜਦੀਆਂ ਹੈਂ

---

(੧) ਲੁਕੀਆਂ ਛੁਪੀਆਂ ਗੱਲਾਂ ਛੇੜ ਛੇੜਕੇ ਝਗੜੇ ਛੇੜਕੇ (੨) ਭੁਨੱਤਾਂ (੩) ਗਿਰੀ (੪) ਚੀਣੇ ਦੇ ਚਾਉਲ (੫) ਕੁੱਜੇ ਹੋਏ ਜੋ ਚੀਨਿਆਂ ਕੋਟਿਆਂ ਨੂੰ ਕੁਟ ਕੁਟਕੇ ਗਿਰੀ ਕਢਨਾ ਬੜੇ ਡਾਢੇ ਪੁਰਖ ਦਾ ਕੰਮ ਹੁੰਦਾ ਹੈ (੬) ਛਿੜਕਦੀ ਹੈ (੭) ਮਰੋੜਦੀ ਹੈ (੮) ਜੰਗਲ (੯) ਦੁਸ਼ਮਣੀਆਂ ਵਿਰੋਧ (੧੦) ਪਰਾ ਬਣਕੇ ਕੱਠ ਕਰਕੇ ਜਿਮਾਨ ਹੋਕੇ ॥

ਹੋਰ ਸਭੁ ਜਾਤੁੰ ਠਗ ਖਾਣੀਆਂ ਹੈਂ ਪਰ ਏਸ ਵੇਹੜੇ ਵਿਚ ਜੱਟੀਆਂ ਦੇ
ਤਾਰਾਂ ਮੈਂਤੁ ਕੁਰੀਆਂ ਵਾਲੀਆਂ ਤੇਰੀਆਂ ਹੈਂ ਤੰਦੂਏ ਵਾਂਙ ਖਲਾਰਕੇ ਸੁੱਟੀਆਂ ਦੇ
ਅਸਾਂ ਪੀਰੀ ਫ਼ਕੀਰੀ ਜਾਂ ਘੋਲ ਦਿੱਤੀ ਉਜੜ ਜਾਣ ਗੀਆਂ ਤੇਰੀਆਂ ਟੋਲੀਆਂ ਦੇ
ਜਿਨ੍ਹਾਂ ਜੱਟੀਆਂ ਦੇ ਨਾਲ, ਅੜੀ ਬੱਧੀ ਉਨ੍ਹਾਂ ਕਝ ਨ ਘੱਟੀਆਂ ਵੱਟੀਆਂ ਦੇ
ਛੁਡਣ ਚਿੱਟਾ ਨ ਲਾਲ ਨ ਹਰਾ ਪੀਲਾ ਏਹ ਤੀਮੀਆਂ ਨੀਲ ਦੀਆਂ ਮੱਟੀਆਂ ਦੇ
ਜੀਵੁੰ ਕੁੱਤਿਆਂ ਰਾਵਲਾਂ ਅਤੇ ਡੂਮਾਂ ਹੈਂ ਪੂਰੇ ਸ਼ੈਤਾਨ ਨੇ ਠੱਟੀਆਂ ਦੇ
ਕੁੱਤੇ ਵੇਹੜੇ ਦੇ ਛੇੜਕੇ ਮਗਰ ਲਾਵਾਂ ਫਿਰੇਂ ਬਹੁੜਦਾ ਪੱਟੀਆਂ ਫੱਟੀਆਂ ਦੇ
ਹੋ ਅਸੀਂ ਭੀ ਜਿਨ੍ਹਾਂ ਨੂੰ ਹੱਥ ਪਾਇਆ ਓਹ ਬੂਟੀਆਂ ਜੜ੍ਹਾਂ ਤੇ ਪੱਟੀਆਂ ਦੇ
ਨ ਤੂੰ ਜੱਟ ਰਹਾ ਨ ਫ਼ਕੀਰ ਹੋਇਆ ਐਵੇਂ ਮੋਨ ਤੇ ਘੋਨ ਕਰਾਇਆ ਦੇ
ਬੁਰਿਆਂ ਦਿਨਾਂ ਦੀਆਂ ਏਹ ਭੀ ਫੇਰੀਆਂ ਹੈਂ ਅੱਜ ਰਬ ਨੇ ਠੀਕ ਕੁਟਾਇਆ ਦੇ

## ਸਹਿਤੀ ਭੁਕ ਆਟੇ ਦਾ ਦੇਂਦੀ ਹੈਂ

ਸਹਿਤੀ ਭਿੱਖਿਆ ਲੈਕੇ ਵਧ ਤੇਰਾ ਮੂੰਹ ਕਾਲਾ ਨੀਲੇ ਪੈਰ
ਜੋਗੀ ਮੈਂ ਆਟਾ ਲੈਕੇ ਸਿਰ ਮਾਰਨਾਂ ਹੈ
ਸਹਿਤੀ ਮੱਥਾ ਡਾਹਿਆ ਨਾਲ ਕੁਆਰੀਆਂ ਦੇ ਤੇਰਿਆਂ ਲੈਂਦੀਆਂ[3] ਜੋਗੀਆਂ ਸੋਰਿਆਂ[4] ਦੇ
ਇਕ ਦੇਨ ਆਟਾ ਇਕ ਟੁਕ ਸੱਪਾਂ ਭੁਰ ਦੇਨ ਨ ਚਾਟੀਆਂ ਕੋਰੀਆਂ ਦੇ
ਏਸ ਅੰਨ ਨੂੰ ਢੂੰਡਦੇ ਓਹ ਫਿਰਦੇ ਜੋ ਚਡੂਨ ਹਾਥੀ ਹੋਨ ਚੋਰੀਆਂ ਦੇ
ਬੜੇ ਮਕਰੀਆਂ ਦੀ ਅਸੀਂ ਭੈਰ ਝਾੜੀ ਐਥੇ ਕਈ ਫ਼ਕੀਰੀਆਂ ਸੋਰੀਆਂ ਦੇ
ਤੂੰ ਕੌਣ ਜੋਗੀ ਬਣਿਆਂ ਫਿਰੇਂ ਐਵੇਂ ਅਸੀਂ ਚੀਰਨਾਂ ਕੱਪੀਆਂ ਡੋਰੀਆਂ ਦੇ
ਜੇਹੜੀਆਂ ਆਕੜਾਂ ਪਿਆ ਵਿਖਾਉਨਾ ਹੈਂ ਮੈਂਤਾਂ ਚੀਰ ਸੁੱਟਾਂ ਤੇਰੀਆਂ ਚੋੜੀਆਂ ਦੇ
ਜੋਗੀ ਆਪੇ ਕੁਰਨ ਸਿਆਪੇ ਏਹ ਮਾਰ ਪਹਿਲੇ ਗਾਲੀ ਗਾਲਦੇ ਵਿੱਚ ਏਹ ਪਕੀੜੀਆਂ ਨੀ
ਨਾਲੇ ਦੁੱਧ ਰਿੜਕਨ ਨਾਲੇ ਫਿੜ ਖੁਰਕਨ ਏਹ ਤਾਂ ਚਾਟੀਆਂ ਕੁੱਤਿਆਂ ਲਈਆਂ ਨੀ
ਸਹਿਤੀ ਅਸੀਂ ਵੇਖੇਨੀਂ ਵਾਸਤਾ ਰਬ ਦਾ ਹੈ ਵਾਹ ਪੈ ਗਿਆ ਨਾਲ ਕੁਪੱਤਿਆਂ ਦੇ
ਫਿਟਕਾਰ ਪਰਾਣੀਆਂ ਏਹ ਜੋਗੀ ਖੋਤੇ ਵਾਂਙ ਲਿਟਦੇ ਵਿਚ ਘੱਟਿਆਂ ਦੇ
ਜੋਗੀ ਏਹ ਅਖਾਣ ਪਰਸਿੱਧ ਜਹਾਨ ਅੰਦਰ ਜੱਟੀ ਚਾਰੇ ਹੀ ਥੋਕ ਸੁਆਰਦੀ ਹੈ
ਕੂੰ ਤੁਮਦਿਆਂ ਚੀੜ੍ਹੀਆਂ ਉਡਾਉਂਦੀ ਹੈ ਬਾਲ ਸੌਂਮਿਆਂ ਤੇ ਲੇਲੇ ਚਾਰਦੀ ਹੈ

(੧) ਤੰਦੂਆ ਇਕ ਜਲ ਜੰਤੂ ਹੈ ਜਿਹਦੀਆਂ ਬਹੁਤ ਸਾਰੀਆਂ ਤਾਰਾਂ ਹੋਂਦੀਆਂ ਹੈ ਜਦੋਂ ਕਿਸੇ ਸ਼ਕਾਰ ਨੂੰ ਫੜੂਨ ਹੁੰਦਾ ਹੈ ਤਾਂ ਓਹ ਅਪਣੀਆਂ ਤਾਰਾਂ ਨੂੰ ਖਲਾਰਕੇ ਗਰਸ ਜਾਂਦਾ ਹੈ ਏਸ ਜੰਤੂ ਦਾ ਅਜਕਲ ਠੀਕ ਠੀਕ ਪਤਾ ਨਹੀਂ ਲਗਦਾ ਸੋਮ ਰ੍ਰਿਤ ਵਿਚ ਏਸ ਨੂੰ ਗਰਾਹ ਕੈਂਹਦੇ ਹੈਂ ਸਹਿਤੀ ਕੈਂਹਦੀ ਹੈ ਕਿ ਜੋਗੀਆ ਤੇਰੀਆਂ ਗੱਲਾਂ ਸੈਂਤਾਂ ਕੁਰੀਆਂ ਹੋਈਆਂ ਤੂੰ ਤੰਦੂਏ ਦੀਏ ਤਾਰਾਂ ਵਾਂਙੇ ਹੈਂ ਜੋ ਅਪਣੇ ਛਲ ਛਿੱਤਰ ਦੇ ਬਲ ਤੇ ਸਭ ਨੂੰ ਗਰਸ ਲੈਂਦੀਆਂ ਹੈਂ (੨) ਜਿਵੇਂ ਨੀਲ ਦੀ ਕੁਰੀ ਹੋਈ ਮਿੱਟੀ ਵਿਚ ਭਾਵੇਂ ਕਿਸੇ ਰੰਗ ਦਾ ਕਪੜਾ ਲਾਲ ਚਿੱਟਾ ਹਰਾ ਪੀਲਾ ਡੋਬਿਆ ਜਾਵੇ ਤਾਂ ਕਾਲਾ ਹੋ ਜਾਂਦਾ ਹੈ ਤਿਵੇਂ ਜੱਟੀਆਂ ਦੇ ਨਾਲ ਜਿਹਨੇਂ ਅੜੀ ਬੱਧੀ ਭਾਵੇਂ ਓਹ ਰੰਗਾਂ ਹੋਵੇ ਭਾਵੇਂ ਸੈਦਾ ਓਹਦਾ ਬੁਰਾ ਹਾਲ ਹੋਂਦਾ ਹੈ (੩) ਫਕਰਦੀਆਂ ਚਿਲੂੰ ਚਿਲੂੰ ਕਰਦੀਆਂ ਫਿਰਦੀਆਂ (੪) ਸੋਵੇ (ਮਾਰ ਖਾਣ ਨੂੰ (੫) ਝਾਤੂ ਮੱਟ ਟੋਗ (੬) ਚਟੀਆਂ॥

ਕੀ ਤਰਜ ਕੀਤਾ ਨੀ ਰਬੇਲ ਬਾਂਦੀ ਮੂਲਾਂ ਵਿਚ ਬਜ਼ਾਰ ਖਿਲਾਰੀਆਂ ਨੀਂ
ਚੀਨਾ ਚੋਗ ਮਮੇਲਿਆਂ ਆਣ ਪਾਇਆ ਮੁਨਚਲੀਏਂ ਗੋਲੀਏ ਦਾੜ੍ਹੀਆਂ ਨੀਂ
ਮੇਰੀ ਖਪਰੀ ਆਣ ਪਲੀਤ ਕੀਤੀ ਪਈਆਂ ਪੈਲੀਆਂ ਸੋਹਣੀਆਂ ਸਾਰੀਆਂ ਨੀਂ
ਵੇਖੋ ਵਿਚ ਬਰੂਦ ਦੀ ਕੋਠੜੀ ਦੇ ਸਟ ਚਲੀ ਹੈ ਰੰਨ ਅੰਗਿਆਰੀਆਂ ਨੀਂ

**ਰਬੇਲ** ਰਿਜ਼ਕ ਮਾਰਿਆ ਰਿਜ਼ਕ ਕਿਉਂ ਨਿੰਦਨਾ ਹੈਂ ਹਾਲ ਵੇਖ ਤੂੰ ਭੁਖਿਆਂ ਦੁਖੀਆਂ ਦਾ
ਚੀਨਾ ਰਬਨੇ ਰਿਜ਼ਕ ਬਣਾ ਦਿਤਾ ਦੋਸ ਪਰੇ ਨ ਤਕੜੀ ਸੁਖਿਆਂ ਦਾ
ਚੀਨਾ ਝੁਲਾਲ ਝੁੰਲ ਜਟਾਂ ਸਾਰਿਆਂ ਦੀ ਚੀਨਾ ਮੂਲ ਹੈ ਅਕਿਆਂ ਥੁਖਿਆਂ ਦਾ
ਅੰਨ ਸੀਤਲ ਦਾ ਖਾਈਏ ਨਾਲ ਲਸੀ ਸੁਆਦ ਆਉਂਦਾ ਟੁਕੜਿਆਂ ਰੁਖਿਆਂ ਦਾ

**ਜੋਗੀ** ਚੀਨਾ ਖੈਰ ਦੇਣਾ ਬੁਰਾ ਜੋਗੀਆਂ ਨੂੰ ਮਛੀ ਤੁਆਬਲੇ ਨੂੰ ਮਾਸ ਬਾਹਮਣਾਂ ਨੀਂ
ਮੇਹ ਚੂਹੜਿਆਂ ਨੂੰ ਖਿਆਲ ਮਸਲਮਾਨਾਂ ਪਾਣੀ ਹਲਕਿਆਂ ਨੂੰ ਧੂੰਏ ਸਾਹਮਣਾਂ
ਅਕ ਬੈਂਹਰ ਨੂੰ ਖੇਤ ਵਿਚ ਬੀਜ ਕੇ ਤੇ ਨਹੀਂ ਵਢੀਏ ਅੰਬ ਦੇ ਤੇ ਜਾਮਣਾਂ ਨੀਂ
ਚੀਨਾ ਜੋਗੀਆਂ ਨੂੰ ਸੰਖੀਆ ਚੂਹਿਆਂ ਨੂੰ ਮੇਖ ਮੁਲਾਂ ਨੂੰ ਤੇ ਬਾਂਗ ਬਾਹਮਣਾਂ ਨੀਂ

**ਰਬੇਲ** ਕਿਉਂ ਵਿਗੜ ਕੇ ਤ੍ਰਿਗੜ ਕੇ ਪਾਟ ਲਥਾ ਅੰਨ ਅਮਰਤ ਸਾਰਿਆਂ ਕੁੱਖਿਆਂ ਨੂੰ
ਬੁਢਾ ਹੋਏਂਗਾ ਲਿਗ ਜਾਂ ਰੈਹਨ ਤੁਰਨੋਂ ਫਿਰੇਂ ਢੂੰਡਦਾ ਟੁਕੜਿਆਂ ਰੁਖਿਆਂ ਨੂੰ
ਕਿਤੇ ਰੰਨ ਘਰ ਬਾਰ ਨ ਅੱਡਿਆ ਹੈ ਅਜੇ ਫਿਰੇਂ ਟਲਾਉਂਦਾ ਤੁੱਕਿਆਂ ਨੂੰ
ਲੋਕ ਵੇਖਦੇ ਹੈ ਕਹੀ ਅਜ ਚੜ੍ਹੀ ਮਸਤੀ ਇਨ੍ਹਾਂ ਲੰਡਿਆਂ ਭੁੱਖਿਆਂ ਸੁਕਿਆਂ ਨੂੰ

**ਜੋਗੀ ਖਪਰ ਫੜ ਅਖਾਂ ਕਢ ਮੱਥੇ ਤ੍ਰਿਉੜੀਆਂ ਪਾ ਨਾਦ ਪੂਰਦਾ ਹੈ ਤੇ ਸੜ ਬਲ ਕਾਉੜ ਕਰਕੇ ਰਬੇਲ ਬਾਂਦੀ ਨਾਲ ਅਸੇ ਲੜਦਾ ਹੈ ਤੇ ਮਹਰਦੀ ਸੱਥ ਦੇ ਬਾਣ ਕੁਹਰ ਵਾਂਙ ਰਬੇਲ ਤੇ ਕੈੜਦਾ ਹੈ**

**ਜੋਗੀ** [੪]ਫੜ ਕੇ ਚੀਰਨਾ ਘਰ ਖਾਉਂਦਾ ਦੇ ਨਹੀਂ ਮਾਰ ਕੇ ਕਰਾਂਗਾ ਮੁੰਜ ਰੰਨੇਂ
ਆ ਆਖਨਾ ਹਾਂ ਟਲ ਜਾ ਮੇਂਤੋਂ ਤੈਨੂੰ ਜਾਪਦਾ ਸਭ ਜਗ ਸੁੰਜ ਰੰਨੇਂ
ਪਟੇ ਚਰਵੀਆਂ ਟੋੜੀਆਂ ਚੀਰ ਸੁਟਾਂ ਪਾ ਬਹੇਂ ਜੇ ਵੈਰ ਦੀ ਭਿੰਜ ਰੰਨੇਂ
ਸਿਰ ਫਾਹੁੜੀ ਮਾਰ ਕੇ ਦੰਦ ਝਾੜਾਂ ਟੰਙ ਭੰਨ ਕੇ ਕਰਾਂਗਾ ਲੁੰਜ ਰੰਨੇਂ
ਤੇਰੀ ਵਰਾਸੂਹੀ ਹੁਣੇ ਫੇਲ ਸੁਟਾਂ ਬੈਠੀ ਰਹੇਂਗੀ ਅੰਜ ਦੀ ਅੰਜ ਰੰਨੇਂ
ਤੈਨੂੰ ਮਾਰ ਖਦੇੜ ਕੇ ਭੁਨ ਸੁਟਾਂ ਸਪ ਵਾਂਙ ਲਾਹਾਂ ਤੇਰੀ ਕੁੰਜ ਰੰਨੇਂ

(੧) ਹਲਕੇ ਹੋਏ ਕੁੱਤੇ ਤੇ ਓਹਦੇ ਵੱਢੇ ਹੋਏ ਨੂੰ ਤੇ ਮਿਰਗੀ ਵਾਲੇ ਨੂੰ ਪਾਣੀ ਦੇਣਾ ਮਾੜਾ ਗਿਣਿਆਂ ਜਾਂਦਾ ਹੈ ਕਹਿੰਦੇ ਹੈਂ ਕਿ ਪਾਣੀ ਨਾਲ ਓਹ ਮਰ ਜਾਂਦੇ ਹੈਂ ਏਸ ਲਈ ਉਨ੍ਹਾਂ ਨੂੰ ਪਾਣੀ ਦੇਕੇ ਈ ਸ਼ਰਦੀ ਬਾਵੀ ਕੋਲੋਂ ਬਚਾਉਣਾ ਹੈ ਅਰਥਾਤ ਅਣਹੋਂਦ ਗੱਲ ਕਰਨੀਂ ਹੈਂ (੨) ਲੀੜਿਆਂ ਤੇ ਬਾਹਰ ਹੋਗਿਆ (੩) ਮੋਟਾ ਡਾਢਾ ਕੁੱਤਾ (੪) ਲੈ ਜਾਵੇ ਮੇਵ ਲੈ ਜਾਵੇ (੫) ਰਾਨ (੬) ਚਰਬੀ (੭) ਟੇਢਾ (੮) ਜੇ ਕਰ ਵੈਰ ਦੇ ਘੇਲ ਪਾ ਬੈਠੇ ਜੇ ਕਰ ਲੜ ਕੇ ਅੜੀ ਬੰਨ੍ਹੇ (੯) ਜਿਵੇਂ ਕਰ ਹੈਂ ਤਿਵੇਂ ਤੂੰ ਈ ਮੂੰਹ ਦੇਖਦੀ ਹੱਕੀ ਬੱਕੀ (੧੦) ਤੇਰੇ ਨੱਸੀ ਜਾਂਦੀ ਦੇ ਮਗਰ ਪੈ ਕੇ

**ਸਹਿਤੀ**

ਇਕ ਚੋਰ ਤੇ ਦੂਜੀ ਹੈ ਚਤਰ ਬਣਦੀ ਕਹੇ ਰੇਤੜੇ ਮੋਹਲ ਉਸਾਰ ਨੀਂ
ਕੋਲ ਆਖਦੀ ਹੈ ਤੂੰ ਹੈਂ ਕੁੜੀ ਕੁਆਰੀ ਸਾਡੇ ਬਾਬਦੀ ਖ਼ਸਲਤੇ ਧਾੜ ਨੀਂ
ਸਦਾ ਮਲੀ ਮੁਤੇਹਰ ਪਈ ਛੁੜਕਦੀ ਹੈ ਕਿਸੇ ਯਾਰਨੀ ਦੇ ਸਿਰ ਝਾੜ ਨੀਂ
ਸੰਤੁ ਜਣਾ ਫ਼ਕੀਰ ਦੇ ਕਰੇ ਆਦਰ ਕੂੜਾਂ ਪਾਣ ਪਤ ਸਭੋਂ ਉਤਾਰ ਨੀਂ
ਗਿਆ ਭੁਜ ਹੈ ਕਰਮਾਂ ਦੇ ਨਾਲ ਠੂਠਾ ਲੈ ਜਾ ਕੀਮਤ ਸਾਥੋਂ ਮਟ ਦੀ ਵੇ
ਝੇੜਾ ਨਾਲ ਹੋਣੀ ਦੇ ਬਨੁ ਨਹੀਉਂ ਛੋਹ ਹੋਣੀ ਪਹਾੜਾਂ ਨੂੰ ਪਟਦੀ ਵੇ
ਆਦਮ ਹਵਾ ਨੂੰ ਕਢ ਬੈਕੁੰਠ ਵਿੱਚੋਂ ਹੋਣੀ ਚਾ ਜ਼ਮੀਨ ਤੇ ਸਟਦੀ ਵੇ
ਸੁਲੇਮਾਨ ਝੋਕੇ ਭੁਠ ਮਾਛੀਆਂ ਦਾ ਚਾ ਗਾਦੀਓਂ ਹੋਣੀ ਪਲਟਦੀ ਵੇ
ਮੂਸਾ ਲੀਧਿਆ ਪਾਰ ਫ਼ਰਊਨ ਉੱਤੇ ਹੋਣੀ ਚਾ ਦਰਯਾ ਉਲਟਦੀ ਵੇ
ਯਾਕੂਬ ਦੇ ਪੁਤ ਪਿਆਰੜੇ ਨੂੰ ਹੋਣੀ ਚਾ ਖੂਹੇ ਵਿਚ ਸੁਟਦੀ ਵੇ

(੧) ਮੁਸਲਮਾਨਾਂ ਦੇ ਮਤ ਅਨੁਸਾਰ ਸਭ ਤੋਂ ਪਹਿਲਾ ਮਨੁਖ ਆਦਮ ਤੇ ਸਭ ਤੋਂ ਪਹਿਲੀ ਤ੍ਰੀਮੀ ਹਵਾ ਪੈਦਾ ਕੀਤੀ ਗਈ ਸ਼ੈਤਾਨ ਦੇ ਬਹਿਕਾਉਣ ਤੇ ਉਨ੍ਹਾਂ ਨੇਂ ਕਣਕ ਖਾ ਲਈ ਜਿਸ ਕਾਰਨ ਉਨ੍ਹਾਂ ਨੂੰ ਬੈਕੁੰਠੋਂ ਕਢਿਆ ਗਿਆ (੨) ਸੁਲੇਮਾਨ ਪੈਗ਼ੰਬਰ ਦਾਊਦ ਦੇ ਬੇਟੇ ਸੇ ਦਾਊਦ ਨੇਂ ਸ਼ਾਮ ਦੇ ਮੁਲਕ ਵਿਚ ਇਕ ਗਿਰਜੇ ਦੀ ਨੀਉਂ ਰਖੀ ਸੀ ਯਹੂਦੀ ਤੇ ਕਰਾਨੀ ਉਸ ਵਲ ਮੂੰਹ ਕਰਕੇ ਪਰਮੇਸ਼ਰ ਦਾ ਭਜਨ ਕਰਦੇ ਹੈਂ ਸੁਲੇਮਾਨ ਨੇਂ ਇਸ ਗਿਰਜੇ ਨੂੰ ਚਾਂਦੀ ਸੋਨੇ ਹੀਰੇ ਲਾਲ ਨਾਲ ਜੜ੍ਹਾਇਆ ਸੀ ਬਖ਼ਤ ਨਸਰ ਨੇਂ ਉਹਦਾ ਸੱਤਿਆ ਨਾਸ ਕੀਤਾ ਸੀ ਕੈਂਹਦੇ ਹੈਂ ਕਿ ਸੁਲੇਮਾਨ ਦੇ ਕੋਲ ਇਕ ਅੰਗੂਠੀ ਸੀ ਜਿਹਤੇ ਰਬ ਦਾ ਮਹਾਂ ਪਵਿੱਤਰ ਨਾਉਂ ਖੋਦਿਆ ਹੋਇਆ ਸੀ ਜਿਹਦੇ ਬਲ ਤੋਂ ਸਾਰੇ ਜਿਨ ਭੂਤ ਤੇ ਪਰੀਆਂ ਸੁਲੇਮਾਨ ਦੇ ਵਸ ਵਿਚ ਰੈਂਹਦੀਆਂ ਸੀ ਜਦੋਂ ਸੁਚੇਤ ਹੋਣ ਜਾਂਦੇ ਸੇ ਇਕ ਗੋਲੀ ਦੇ ਹਥ ਫੜਾ ਜਾਂਦੇ ਸੇ ਇਕ ਦਿਨ ਐਸੇ ਗੋਲੀ ਨੂੰ ਅੰਗੂਠੀ ਦੇਕੇ ਆਪ ਸੁਚੇ ਤੇ ਗਏ ਸਖ਼ਰ ਦੇਉ ਨੇਂ ਮੱਲੋ ਮੱਲੀ ਗੋਲੀ ਤੋਂ ਅੰਗੂਠੀ ਖੋਹ ਲਈ ਤੇ ਰਾਜ ਭਾਗ ਸੁਲੇਮਾਨ ਦਾ ਸਾਂਭ ਲਿਆ ਤੇ ਸੁਲੇਮਾਨ ਦਾ ਰੂਪ ਧਾਰ ਲਿਆ ਸੁਲੇਮਾਨ ਹੋਰਾਂ ਨੇਂ ਮਾਛੀਆਂ ਦੇ ਭੁਠ ਝੋਕਨ ਦੀ ਨੌਕਰੀ ਕਰ ਲਈ ਸਖ਼ਰ ਸ਼ਰਾਹ ਦੇ ਉਲਟ ਹੁਕਮ ਚਲਾਉਂਦਾ ਸੀ ਆਸਫ਼ ਸੁਲੇਮਾਨ ਦਾ ਵਜ਼ੀਰ ਬੁਧਵਾਨ ਸੀ ਓਹ ਸਮਝ ਗਿਆ ਕਿ ਬਾਦਸ਼ਾਹ ਸੁਲੇਮਾਨ ਨਹੀਂ ਹੈ ਜ਼ਬੂਰ ਦੀ ਆਇਤਾਂ ਸਖ਼ਰ ਦੇ ਸਾਹਮਣੇ ਪੜ੍ਹਨ ਲਗੇ ਕੈਂਹਦੇ ਹੈਂ ਕਿ ਰਬ ਦੇ ਮਹਾਂ ਪਵਿਤ੍ਰ ਨਾਉਂ ਦਾ ਤੇਜ ਨ ਝੂਲ ਸਕਿਆ ਤਖ਼ਤ ਛੱਡਕੇ ਨੱਠਾ ਅੰਗੂਠੀ ਜਾਂਦੇ ਜਾਂਦੇ ਦਰਯਾ ਵਿਚ ਸੁਟ ਗਿਆ ਇਕ ਦਿਨ ਜੇਹੜੇ ਮਾਛੀ ਦੇ ਕੋਲ ਸੁਲੇਮਾਨ ਰੈਂਹਦੇ ਸੀ ਉਹਨੇਂ ਇਕ ਮਛੀ ਨੂੰ ਸ਼ਕਾਰ ਖੇਲਦਿਆਂ ਫੜ ਲਿਆ ਜਦੋਂ ਘਰ ਲਿਆਕੇ ਉਹਦਾ ਢਿੱਡ ਪਾੜਿਆ ਤਾਂ ਮੁੰਦੀ ਨਿਕਲ ਪਈ ਸੁਲੇਮਾਨ ਨੇਂ ਪਛਾਣ ਕੇ ਲੈ ਲਈ ਜਿਹਦੇ ਪਰਤਾਪ ਨਾਲ ਫੇਰ ਰਾਜ ਭਾਗ ਮਿਲ ਗਿਆ (੩) ਮੂਸਾ ਯਹੂਦੀਆਂ ਦੇ ਪੈਗ਼ੰਬਰ ਹੋਏ ਹੈਂ ਕੈਂਹਦੇ ਹੈਂ ਕਿ ਮੂਸਾ ਮਿਸਰ ਦੇ ਦੇਸ ਤੇ ਦੁਖ ਦੇ ਸਾਰੇ ਆਪ ਦੀ ਲਈ ਔਲਾਦ ਨੂੰ ਲੈਕੇ ਅੱਧੀ ਰਾਤ ਨੂੰ ਚੋਰੀ ਨਿਕਲੇ ਫ਼ਰਊਨ ਬਾਦਸ਼ਾਹ ਮਿਸਰ ਦਾ ਸੀ ਫ਼ਰਊਨ ਨੇਂ ਜਦੋਂ ਸਵੇਰੇ ਸੁਣਿਆ ਕਿ ਮੂਸਾ ਅਸਰਾਈਲ ਦੀ ਔਲਾਦ ਨੂੰ ਲੈਕੇ ਨਿਕਲ ਗਿਆ ਹੈ ਉਸਨੇਂ ਅਪਣੀ ਸਾਰੀ ਸੈਨਾਂ ਲੈਕੇ ਪਿਛਾ ਕੀਤਾ ਮੂਸਾ ਨੀਲ ਨਦੀ ਦੇ ਕੰਢੇ ਜਾ ਪੌਂਹਚਿਆ ਹੋਇਆ ਸੀ ਕੈਂਹਦੇ ਹੈਂ ਕਿ ਨੀਲ ਮੂਸਾ ਦੀ ਦੁਆ ਨਾਲ ਸੁਕ ਗਿਆ ਤੇ ਮੂਸਾ ਅਪਣੇ ਸਾਥੀਆਂ ਨੂੰ ਲੈਕੇ ਪਾਰ ਉਤਰ ਗਿਆ ਫ਼ਰਊਨ ਭੀ ਅਪਣੀ ਸੈਨਾਂ ਦੇ ਨਾਲ ਉਸੇ ਤਰਹਾਂ ਪਾਰ ਉਤਰਨ ਲਗਾ ਦਰਯਾ ਦਾ ਪਾਣੀ ਜ਼ੋਰ ਕਰ ਆਇਆ ਫ਼ਰਊਨ ਨੂੰ ਸਾਰੀ ਸੈਨਾਂ ਸਮੇਤ ਡੁਬੋਕੇ ਮਾਰ ਦਿੱਤਾ (੪) ਯੂਸਫ਼ ਪੈਗ਼ੰਬਰ ਯਾਕੂਬ ਦੇ ਬੇਟੇ ਸੀ ਕਿਹਾ ਜਾਂਦਾ ਹੈ ਕਿ ਜੇ ਬਰਨ ਤੇ ਰੂਪ ਵਿਚ ਉਨ੍ਹਾਂ ਜੇਹਾ ਜਗ ਵਿਚ ਕੋਈ ਨਸੀ ਉਨ੍ਹਾਂ ਦੇ ਗਿਆਰਾਂ ਭਾਈ ਸੇ ਪਰ ਪਿਤਾ ਨੂੰ ਏਹ ਸਭ ਤੋਂ ਵਧ ਪਿਆਰਾ ਸੀ ਭਾਈ ਦੇਖਕੇ ਜਲਦੇ ਸੀ ਇਕ ਦਿਨ ਬਾਪ ਦੀ ਆਗਿਆ ਲੈਕੇ ਭਰਾ ਯੂਸਫ਼ ਨੂੰ ਹਰੇ ਭਰੇ ਜੰਗਲ ਦੀ ਬਹਾਰ ਦੀ ਰੁਤ ਵਿਚ ਸੈਲ ਕਰਾਉਣ ਲੈ ਗਏ ਓਥੇ ਜਾਕੇ ਇਕ ਖੂਹੇ ਵਿਚ ਜੋ ਕਿਨਆਨ ਦੇ ਸ਼ੈਹਰ ਦੇ ਨੇੜੇ ਸੀ ਜਾ ਸੁਟਿਆ ਇਕ ਸੌਦਾਗਰ ਦੇ ਨੌਕਰ ਪਾਣੀ ਭਰਨ ਆਏ ਉਨ੍ਹਾਂ ਨੇ ਯੂਸਫ਼ ਨੂੰ ਖੂਹੇ ਵਿੱਚੋਂ ਕਢਿਆ ਤੇ ਮਿਸਰ ਲੈ ਗਏ ਓਥੇ ਅਜ਼ੀਜ਼ ਮਿਸਰ ਦੀ ਇਸਤ੍ਰੀ ਜ਼ੁਲੈਖਾਂ ਯੂਸਫ਼ ਤੇ ਮੋਹੀ ਗਈ ਸੌਦਾਗਰ ਨੇਂ ਗੁਲਾਮਾਂ ਵਾਂਙੂ ਉਨ੍ਹਾਂ ਨੂੰ ਮਿਸਰ ਦੇ ਬਾਦਸ਼ਾਹ ਕੋਲ ਵੇਚ ਦਿੱਤਾ

ਸਿਆਣੇ ਕੇਹਨ ਉਜਾੜਿਆਂ ਰਬ ਦਿਆਂ ਨੂੰ ਹਥੀਂ ਆਪਣੇ ਫੇਰ ਉਜਾੜਨਾਂ ਕੀ
ਜੇਹੜੇ ਪਏ ਹਾਂਦੇ ਛਾਂਵਣਾਂ ਨਾਲ ਮਾਰੇ ਘਰ ਰੱਖ ਕੇ ਉਸ ਲੈ ਜਾਵਣਾਂ ਕੀ
ਲਈਏ ਅਪਣੇ ਜੋਹਾਂ ਦੇ ਨਾਲ ਕੁੜੀਏ ਫੜ ਸੋਟੇ ਅਲਾਖਾਂ ਤੇ ਆਉਣਾਂ ਕੀ
ਜੇਹੜਾ ਪ੍ਰੇਮ ਦੀ ਅੱਗ ਦੇ ਨਾਲ ਭੁਜੇ ਉਹਨੂੰ ਲੂਤੀਆਂ ਨਾਲ ਜਲਾਉਣਾਂ ਕੀ
ਮੇਰਾ ਘਰ ਮੇਰੇ ਨਾਲ ਹੀ ਵੈਰ ਪਾਇਆ ਏਥੋਂ ਕੁਆਰੀਏ ਹਥ ਤੇਰੇ ਆਉਣਾਂ ਕੀ
ਖੇਹਲ ਮਾਲਕਾਂ ਦਾ ਹੁਸ ਚੂਹੜਿਆਂ ਦਾ ਲਹੂ ਲਹੂ ਦਿਨ ਰਾਤ ਕਰਾਵਣਾਂ ਕੀ

**ਸਹਿਤੀ** ਅੱਗੇ ਚੁਪ ਚੁਪਾਤੜੀ ਬੈਠਦੀ ਸੀ ਕਦੂਕ ਗੱਜ ਕੇ ਅੱਜ ਅਵਾਜ਼ ਆਈ
ਘਰ ਯਾਰ ਤੇਰਾ ਅਸੀਂ ਕੌਣ ਕੋਈ ਜਾਪੇਂ ਲੱਦ ਕੇ ਘੋਰ ਜਹਾਜ਼ ਆਈ

**ਹੀਰ** ਏਸ ਜੋਗੜੇ ਨਾਲ ਕੀ ਵੈਰ ਪਾਇਆ ਅੱਗੇ ਰਬ ਦੇ ਆਖ ਕੀ ਦੱਸਣਾ ਹੈ
ਬਾਝੋਂ ਬਹੁਤਿਆਂ ਮੁਲਕ ਦੇ ਵਿਚ ਤੇਰਾ ਏਸ ਗਾਲੀ ਕੂਚੇ ਤੈਨੂੰ ਹਸਣਾ ਹੈ
ਨਾਲ ਚੂਹੜੇ ਦੇ ਖਤਰੀ ਖੁਲਨ ਲਗਾ ਸਾਰੇ ਮੁਲਕ ਨੇ ਫੇਰ ਤਾਂ ਹਸਣਾ ਹੈ
ਵੱਜੇ ਤਾਉੜੀ ਲੋਕਾਂ ਦੀ ਮਗਰ ਤੇਰੇ ਏਸ ਜੋਗੀ ਦਾ ਕੁਝ ਨ ਘੱਸਣਾ ਹੈ

**ਸਹਿਤੀ** ਤੇਰੇ ਜਹੀਆਂ ਲਖ ਪੜ੍ਹਾਈਆਂ ਨੀਂ ਤੇ ਉਡਾਈਆਂ ਬਹੁਤ ਸੀਗੂਨਿਆਂ ਨੇ
ਦੇਖ ਪਖ ਦੀ ਖੋਤੜੀ ਲਤ ਮਾਰੇ ਭੌਰ ਤਾਜੀਆਂ ਨੂੰ ਉਤੇ ਕੁਸੀਆਂ ਦੇ
ਸਾਡੇ ਖੇਸੜੇ ਨੂੰ ਨਹੀਂ ਜਾਣ ਦੇਂਦੇ ਘਰ ਭਾਂਡੇ ਫੇਰ ਲਾਏਂ ਕੁੰਨ ਠੂਠਿਆਂ ਦੇ
ਏਹ ਮਸਤ ਮਲੰਗ ਮੈਂ ਮਸਤ ਏਦੂੰ ਏਹਦੇ ਮਕਰ ਹੈਂ ਟੁਕੜਿਆਂ ਜੂਠਿਆਂ ਦੇ

**ਹੀਰ** ਏਹ ਮਸਤ ਫਕੀਰ ਨ ਛੇੜ ਕੁੜੀਏ ਕੋਈ ਬੁਰਾ ਬਖੇੜ ਗਲ ਪਾਏਗਾ ਨੀਂ
ਮਾਰੇ ਜਾਣ ਖੇੜੇ ਉਜੜ ਜਾਣ ਆਪੇ ਤੇਰਾ ਲੁੰਡੀਦਾ ਕੁਝ ਨ ਜਾਏਗਾ ਨੀਂ

**ਸਹਿਤੀ** ਤੇਰਿਆਂ ਮੇਂਹਾਲਿਆਂ ਬੇਲੀਆਂ ਸਾਨੂੰ ਸੁੱਟੀ ਅਜ ਜ਼ਹਿਰ ਮੰਗਾਵਣਾ ਇਕੇ ਖਾਊਂਗੀ ਨੀਂ
ਇਕੇ ਮਰਾਂਗੀ ਏਸ ਨੂੰ ਇਕੇ ਮਾਰਾਂ ਇਕੇ ਭਾਬੀਏ ਤੂੰ ਮਰਵਾਊਂਗੀ ਨੀਂ
ਚਾਕ ਲੀਕ ਲਾਈ ਤੈਨੂੰ ਮਿਲੇ ਫਾਹੀ ਗੱਲਾਂ ਪਿਛਲੀਆਂ ਆਖ ਸੁਣਾਊਂਗੀ ਨੀਂ
ਸਿਰ ਏਸ ਦਾ ਵੱਢ ਕੇ ਸਣੇ ਤੇਰਾ ਏਸ ਠੂਠੇ ਦੇ ਨਾਲ ਰਲਾਊਂਗੀ ਨੀਂ

**ਹੀਰ** ਖੂਨ ਭੇਡ ਦੇ ਪਿੰਡ ਜੇ ਮਾਰ ਲਈਏ ਉਜੜ ਜਾਏ ਜਹਾਨ ਤੇ ਜਗ ਸਾਰਾ
ਘੱਥੇ ਸੂਆਂ ਦੇ ਜੱਲ ਜੇ ਸੁੱਟ ਦੇਈਏ ਪੋਹ ਮਾਘ ਦਾ ਕੱਟੀਏ ਕਿਵੇਂ ਪਾਲਾ
ਤੇਰੇ ਭਾਈ ਦੀ ਵੌਹਟ ਨੂੰ ਪਕੜਨ ਜੋਗੀ ਹੱਥ ਲਾਏ ਮੈਨੂੰ ਕੋਈ ਹੋਏ ਕਾਰਾ
ਮੇਰੀ ਭੈਣ ਝੂਠੇ ਉਹਦੀ ਟੰਗ ਭੰਨਾਂ ਸਿਆਲ ਸਾਨੂੰ ਸੁਟਨ ਉਹਦਾ ਏਸ ਸਾਰਾ
ਮੈਨੂੰ ਛੱਡ ਕੇ ਜਾ ਤੈਨੂੰ ਕਰੇ ਸੇਦਾ ਨੀਂ ਕੁਆਰੀਏ ਪਾਇਆ ਹੈ ਕੇਹਾ ਪੁਆੜਾ
ਮੈਂ ਤਾਂ ਖੋਹ ਕੇ ਚੁੰਡੀਆਂ ਤੇਰੀਆਂ ਨੂੰ ਢੇਰ ਕਰਾਂ ਪੇਜ਼ਾਰ ਦੇ ਨਾਲ ਝਾੜਾ

**ਸਹਿਤੀ** ਸਭੇ ਅੜਤਨੇਂ ਪੜਤਨੇਂ ਪਾੜ ਸੁੱਟਾਂ ਐਵੇਂ ਸ਼ੇਖੀਆਂ ਪਈ ਜਗਾਉਣੀ ਹੈਂ
ਤੈਨੂੰ ਹੱਥ ਨ ਆਊਗਾ ਕੁਝ ਹੀਰੇ ਐਵੇਂ ਸਹਿਤੀ ਤੇ ਲੂਤੀਆਂ ਲਾਉਣੀ ਹੈਂ

**ਸਹਿਤੀ ਰਖੇਲ ਨੂੰ** ਏਸ ਜੋਗੀ ਨੂੰ ਬੂਹਿਓਂ ਕੱਢ ਆਵਾਂ ਹੇੜ੍ਹਾ ਵਿਚ ਬਰੂਹਾਂ ਅੜਾਈਏ ਨੀਂ
ਸਾਥ ਉਠ ਬਲੇਂਦੇ ਦਾ ਛੱਡੀਏ ਨੀਂ ਮਾਂ ਆਵੇ ਤਾਂ ਵੈਰ ਕਰਾਈਏ ਨੀਂ

(੧) ਅਪਣੇ ਪਖ ਕਰਨ ਵਾਲੇ ਦੇ ਭਰੋਸੇ ਅਪਣੇ ਹਮਾਇਤੀ ਦੇ ਬਲ ਉੱਤੇ (੨) ਏਹੋ ਜਹੀ ਤ੍ਰਿੱਖੀ ਘੋੜੀ ਜੇਹੜੀ ਭੌਰ ਵਾਂਙੂ ਉਡਾਰੀਆਂ ਲੈਂਦੀ ਹੋਵੇ ਅਰਥਾਤ ਬਹੁਤ ਹੀ ਤਿੱਖੀ ਹੋਵੇ ਭੌਰ ਤਾਜ਼ੀ ਕਹਾਉਂਦੀ ਹੈ (੩) ਇਕ ਲੰਮਾਂ ਡੰਡਾ ਜੋ ਬੂਹੇ ਦੇ ਮਾਰਨ ਲਈ ਅੜਾਇਆ ਜਾਂਦਾ ਹੈ ਤੇ ਬੂਹੇ ਦੀ ਦੋਹਾਂ ਕੰਧਾਂ ਵਿੱਚ ਫਸਿਆ ਰਹਿੰਦਾ ਹੈ (੪)

ਫਿ॥

ਬ੍ਰਹਮਾ[1] ਬ੍ਰਾਹਮਣਾ ਦਾ ਰਾਮ[2] ਹਿੰਦੂਆਂ ਦਾ ਅਤੇ ਬਿਸ਼ਨ[3] ਮਹੇਸ਼[4] ਸੱਭ[5] ਰਾਮੀਆਂ ਦਾ
ਬਿਸ਼ਿਸ਼ਟ[6] ਬੈਰਾਗ ਬੈਰਾਗੀਆਂ ਦਾ ਸਿਰੀ[7] ਕ੍ਰਿਸ਼ਨ ਹੈ ਸੇਰਾ ਅਭ੍ਯਾਸੀਆਂ ਦਾ
ਜਿਵੇਂ[8] ਸ਼ਾਹ ਮਦਾਰ ਮਦਾਰੀਆਂ ਦਾ ਤਿਵੇਂ[9] ਨਾਨਕ ਨਾਨਕ ਦਾਸੀਆਂ ਦਾ
ਗਾਰੂ ਪੀਰ ਹੈ ਸੂਮਾਂ ਤੇ ਲੋਕੁਆਂ ਦਾ ਫਰਊਨ ਪੈਕਾਰ ਵਿਚ ਫਾਸਿਆਂ ਦਾ

(੧) ਪਰਮਾਤਮਾ ਦਾ ਓਹ ਬਲ ਕਿ ਜੀਹਦੇ ਨਾਲ ਓਹ ਸੱਭ ਸਰਿਸ਼ਟੀ ਉਤਪਨ ਕਰਦਾ ਹੈ (੨) ਅਜੁਧਿਆ ਦਾ ਰਾਜਾ ਜੋ ਬੜਾ ਧਰਮਾਤਮਾ ਸੀ (੩) ਪਰਮਾਤਮਾ ਦਾ ਓਹ ਬਲ ਕਿ ਜੀਹਤੇ ਓਹ ਸਭ ਸਰਿਸ਼ਟੀ ਨੂੰ ਪਾਲਦਾ ਤੇ ਰੱਖਿਆ ਕਰਦਾ ਹੈ (੪) ਪਰਮਾਤਮਾ ਦੀ ਓਹ ਸ਼ਕਤੀ ਕਿ ਜੀਹਤੋਂ ਓਹ ਸਰਿਸ਼ਟੀ ਦਾ ਨਾਸ ਕਰਦਾ ਹੈ (੫) ਰਾਸ ਮੰਡਲ ਦੇ ਧਾਰਾਂ ਬੜੇ ਚਿਨ੍ਹ ਹੈਂ ਕਿ ਜਿਨ੍ਹਾਂ ਨੂੰ ਰਾਸ ਕੈਂਹਦੇ ਹੈਂ ਸਭ ਮਨੁਖ ਹਿੰਦੂ ਧਰਮ ਅਨੁਸਾਰ ਕਿਸੇ ਨ ਕਿਸੇ ਰਾਸ ਦੇ ਅਸਰ ਹੇਠਾਂ ਆਓਂਦੇ ਹੈਂ ਜੋ ਕੋਈ ਨੂੰ ਜੋਤਸ਼ ਕਰਕੇ ਕਿਸੇ ਇਕ ਰਾਸ ਦੇ ਹੇਠਾਂ ਆਵੇ ਓਹ ਉਸ ਰਾਸ ਦਾ ਰਾਸੀ ਸਦਾਉਂਦਾ ਹੈ ਐਥੇ ਅਰਥ ਏਹ ਹੈ ਕਿ ਬਿਸ਼ਨ ਮਹੇਸ਼ ਸਭ ਰਾਸੀਆਂ ਦਾ ਗੁਰੂ ਹੈ (੬) ਇਕ ਬੜੇ ਨਾਮੀ ਬ੍ਰਾਹਮਣ ਸੰਤ ਦਾ ਨਾਉਂ ਹੈ ਜੋ ਸੂਰਜ ਦਾ ਗੁਰੂ ਹੋਇਆ ਹੈ (੭) ਕੰਸ ਮਥਰਾ ਦਾ ਰਾਜਾ ਸੀ ਜੋਤਸ਼ੀਆਂ ਨੇਂ ਓਹਨੂੰ ਕਿਹਾ ਸੀ ਕਿ ਤੇਰੀ ਚਚੇਰੀ ਭੈਣ ਦੇਵਕੀ ਦੀ ਸੰਤਾਨ ਜਮੇਂਗੀ ਜੋ ਤੇਰਾ ਨਾਸ ਕਰ ਦੇਊਗੀ ਐਸ ਲਈ ਓਹ ਦੇਵਕੀ ਦੇ ਜੋ ਪੁਤ੍ਰ ਸੰਤਾਨ ਜਮਦੀ ਸੀ ਮਰਵਾ ਸੁਟਦਾ ਸੀ ਜਦੋਂ ਸਿਰੀ ਕ੍ਰਿਸ਼ਨ ਜੀ ਜੰਮੇਂ ਤਾਂ ਵਾਸਦੇਵ ਉਨ੍ਹਾਂ ਦਾ ਪਿਤਾ ਅਪਣੇ ਬੱਚੇ ਨੂੰ ਲੈਕੇ ਮਥਰਾ ਤੋਂ ਨੱਠ ਗੋਕਲ ਜਾ ਵੜਿਆ ਨੰਦ ਤੇ ਜਸੋਧਾ ਜੋ ਇਸਤ੍ਰੀ ਪੁਰਖ ਸੇ ਉਨ੍ਹਾਂ ਕੋਲ ਸਿਰੀ ਕ੍ਰਿਸ਼ਨ ਜੀ ਨੂੰ ਪਾਲਣ ਲਈ ਛੱਡ ਆਇਆ ਤੇ ਜਸੋਧਾ ਦੀ ਧੀ ਨਵੀਂ ਜੰਮੀ ਹੋਈ ਨੂੰ ਨਾਲ ਲਿਆਕੇ ਦੇਵਕੀ ਦੀ ਗੋਦੀ ਪਾ ਦਿੱਤਾ ਕੰਸ ਨੂੰ ਜਾਂ ਉਘ ਸੁੱਘ ਲੱਗੀ ਤਾਂ ਬਾਦ ਪੂਤਨਾ ਜਹੇ ਦੈਂਤਾਂ ਨੂੰ ਕ੍ਰਿਸ਼ਨ ਦਾ ਘਾਤ ਕਰਨ ਲਈ ਭੇਜਿਆ ਕ੍ਰਿਸ਼ਨ ਜੀ ਨੇਂ ਸਭਨਾਂ ਦੈਂਤਾਂ ਦਾ ਨਾਸ ਕੀਤਾ ਤਦ ਇਨ੍ਹਾਂ ਦੇ ਈਸ਼ਰੀ ਬਲ ਹੋਣ ਦਾ ਪ੍ਰਚਾਰ ਹੋਣ ਲਗਾ ਜਦੋਂ ਕੌਰਵਾਂ ਪਾਂਡਵਾਂ ਦੇ ਜੁੱਧ ਛਿੜ ਪਏ ਸਿਰੀ ਕ੍ਰਿਸ਼ਨ ਜੀ ਅਰਜਨ ਦੇ ਬੜੇ ਭਾਰੀ ਸਹਾਈ ਬਣੇ ਰਣ ਵਿਚ ਰਥਵਾਨ ਆਪ ਹੋਂਦੇ ਸੀ ਕ੍ਰਿਸ਼ਨ ਜੀ ਨੇਂ ਗਿਆਨ ਤੇ ਜੋਗ ਦਾ ਉਪਦੇਸ਼ ਅਰਜਨ ਨੂੰ ਕੀਤਾ ਜੋ ਗੀਤਾ ਦੇ ਪੁਸਤਕ ਵਿਚ ਹੈ ਸਿਰੀ ਕ੍ਰਿਸ਼ਨ ਜੀ ਸੋਲਾਂ ਕਲਾਂ ਸੰਪੂਰਨ ਮੰਨੇ ਜਾਂਦੇ ਹੈਂ (੮) ਨਾਉਂ ਹੈ ਇਕ ਮੁਸਲਮਾਨ ਸੰਤ ਦਾ ਜੋ ਮਦਾਰੀਆਂ ਦਾ ਪੀਰ ਮੰਨਿਆਂ ਜਾਂਦਾ ਹੈ (੯) ਜਾਤ ਦੇ ਖਤ੍ਰੀ ਸੇ ਤਲਵੰਡੀ ਤਸੀਲ ਸ਼ਰਕਪੁਰ ਜਿਲਾ ਲਾਹੌਰ ਇਨ੍ਹਾਂ ਨੇਂ ਜਨਮ ਕਤਕ ਦੀ ਪੂਰਨਮਾਸੀ ਸੰਮਤ ੧੫੨੬ ਵਿਚ ਲਿਆ ਸੀ ਤੇ ਸਿੱਖਾਂ ਦੇ ਮੱਤ ਦਾ ਮੁੱਢ ਬੱਧਿਆਂ ਸੀ ਏਹ ਬੜੇ ਸਿੱਧ ਸੰਤ ਸੇ ਇਨ੍ਹਾਂ ਨੇਂ ਈਸ਼ਰ ਦੀ ਏਕਤਾ ਦਾ ਸਦਾ ਪਰਚਾਰ ਕੀਤਾ ਇਨ੍ਹਾਂ ਨੇਂ ਸੱਚੇ ਧਰਮ ਦੀ ਬੜੀ ਰੱਖਿਆ ਕੀਤੀ ਹਾਂ ਪੁਰਾਣਾਂ ਦੇ ਮੱਤ ਦਾ ਬੜਾ ਖੰਡਨ ਕੀਤਾ ਹੈ ਐਸੇ ਤਰਹਾਂ ਜੋ ਮੁਸਲਮਾਨੀ ਮੱਤ ਵਿਚ ਉਟਪਟਾਂਗ ਗੱਲਾਂ ਸਿਆਂ ਉਨ੍ਹਾਂ ਦਾ ਭੀ ਖੰਡਨ ਕੀਤਾ ਏਹ ਸੰਤ ਜਨ ਸਿੱਖਾਂ ਦੇ ਪਹਿਲੇ ਗੁਰੂ ਸਦਾਉਂਦੇ ਹੈਂ (੧੦) ਇਕ ਬੜੇ ਧਨੀ ਪੁਰਖ ਦਾ ਨਾਉਂ ਹੈ ਜੋ ਮੂਸਾ ਪੈਗੰਮਬਰ ਦੇ ਚਾਚੇ ਦਾ ਪੁੱਤ ਸੀ ਓਹਦੇ ਚਾਲੀ ਕੋਠੜੀਆਂ ਧਨ ਪਦਾਰਥ ਨਾਲ ਭਰੀਆਂ ਹੋਈਆਂ ਸੀਆਂ ਮੂਸਾ ਨੇਂ ਓਹਨੂੰ ਬਥੇਰਾ ਸਮਝਾਇਆ ਤੇ ਗਿਆਨ ਉਪਦੇਸ਼ ਦਿੱਤਾ ਕਿ ਧਨ ਵਿੱਚੋਂ ਕੁਝ ਪਰਮੇਸ਼ਰ ਦੇ ਨਾਉਂ ਅਰਪਣ ਕਰਨਾ ਚਾਹੀਦਾ ਹੈ ਪਰ ਓਹਨੇਂ ਪੁਜਕੇ ਸੂਮ ਹੋਣ ਦੇ ਕਾਰਨ ਇਕ ਨਾ ਮੰਨੀ ਸਗੋਂ ਮੂਸਾ ਦੇ ਨਾਲ ਵੈਰ ਪਾਕੇ ਉਨ੍ਹਾਂ ਨੂੰ ਦੁਖ ਦੇਣ ਦੇ ਪਿੱਛੇ ਪੈ ਗਿਆ ਤੇ ਉਨ੍ਹਾਂ ਦਾ ਨਾਉਂ ਉਨ੍ਹਾਂ ਨੂੰ ਦਸੋਣਾ ਆਖਕੇ ਬਦੂ ਕੀਤਾ ਕੈਂਹਦੇ ਹੈਂ ਕਿ ਰਬ ਨੇਂ ਮੂਸਾ ਦਾ ਕਲੰਕ ਧੋਤਾ ਫਲ ਏਹ ਹੋਇਆ ਕਿ ਮੂਸਾ ਦੀ ਦੁਆ ਤੇ ਈਸ਼ਰ ਦੇ ਕਰੋਪ ਤੇ ਕਾਰੂੰ ਅਪਣੇ ਖਜਾਨਿਆਂ ਸਮੇਤ ਜੀਊਂਦਾ ਜ਼ਮੀਨ ਵਿਚ ਨਿਘਰ ਗਿਆ (੧੧) ਵੇਖੋ ਪੱਤ੍ਰਾ ਨੰਬਰ ੬੬ ਨੋਟ ਨੰਬਰ ੩

ਨਾਮਦੇਓ ਹੈ ਗੁਰੂ ਸਭ ਛੀਂਬਿਆਂ ਦਾ ਲਾਲ ਬੇਗ ਹੈ ਪੀਰ ਸਭ ਚੂਹੜਿਆਂ ਦਾ
ਨਲ ਰਾਜਾ ਹੈ ਗੁਰੂ ਜੁਆਰੀਆਂ ਦਾ ਖੁਆਜਾ ਖਿਜ਼ਰ ਹੈ ਪੀਰ ਮੁਹਾਣਿਆਂ ਦਾ

(੧) ਵੇਖੋ ਪਨਾ ੭੮ ਨੋਟ ੫ (੨) ਚੂਹੜੇ ਅਪਨੀ ਪੀੜ੍ਹੀਆਂ ਉਪਰ ਲਜਾਂਦੇ ਲਜਾਂਦੇ ਕਾਹੀਆਂ ਬਨ੍ਹ ਕੇ ਸੁਹਾਂ ਤਕਦੀ ਪੋਹਚਾਂਵਦੇ ਹੈਂ ਤੇ ਅਪਣੇ ਆਪਨੂੰ ਬ੍ਰਾਹਮਣਾਂ ਦੀ ਔਲਾਦ ਦਸਦੇ ਹੈਂ ਕਿ ਬ੍ਰਾਹਮਣਾਂ ਦੀ ਔਲਾਦ ਵਿੱਚੋਂ ਚਾਰ ਭਰਾ ਹਰਕੇਸਰ ਪੂਰਬਾ ਪਰਾਸ਼ਰ ਦਾ ਪਜੜਾ ਪਲੇਸਰ ਵਿੱਚ ਸੇ ਏਹ ਸਾਰੇ ਭਰਾ ਕੱਠੇ ਰੈਂਹਦੇ ਸੇ ਹਰਕੇਸਰ ਨੇ ਰੁਖ ਝੌਂਪੜੀ ਵਿਚ ਤਪ ਈਸ਼ਰ ਦਾ ਕੀਤਾ ਸੀ ਐਸ ਲਈ ਉਹ ਬੜਾ ਗਿਆਨੀ ਸਭ ਭਰਾਵਾਂ ਵਿੱਚੋਂ ਸੀ ਤੇ ਉਸਨੂੰ ਝੌਂਪੜੀ ਵਿਚ ਰੋਹਣ ਕਰਕੇ ਝੌਂਪੜਾ ਭੀ ਸਦਦੇ ਸੀ ਇਕ ਦਿਨ ਉਨ੍ਹਾਂ ਭਰਾਵਾਂ ਦੇ ਘਰ ਵਿਚ ਗਾਂ ਮਰ ਗਈ ਉਹਨੂੰ ਕੋਈ ਭਰਾ ਬਾਹਰ ਸੁੱਟਣ ਨ ਜਾਵੇ ਐਸ ਡਰ ਤੋਂ ਕਿ ਐਸੀ ਹੋਸੀ ਗਊ ਨੂੰ ਹੱਥ ਲਾਉਣਾ ਚੰਡਾਲਾਂ ਦਾ ਕੰਮ ਹੈ ਭਰਾਵਾਂ ਨੇ ਭਗਵਤ ਤੋਂ ਪੁਛਿਆ ਕਿ ਗਊ ਕੇਹੜਾ ਬਾਹਰ ਸੁੱਟੇ ਹੁਕਮ ਹੋਇਆ ਕਿ ਤੁਆਡੇ ਵਿਚੋਂ ਝੌਂਪੜਾ ਜੋ ਸਭ ਤੋਂ ਵਧ ਗਿਆਨੀ ਹੈ ਓਹ ਸੁੱਟੇ ਤੇ ਵੇਖੋ ਨੂੰ ਉਹਨੂੰ ਨਾਲ ਰਲਾਇਆ ਜਾਵੇ ਝੌਂਪੜਾ ਧਾਨ ਚਲਾਉਣ ਵਿਚ ਬੜਾ ਮੰਨਿਆਂ ਦੰਨਿਆਂ ਸੀ ਓਹਨੇਂ ਧ੍ਯਾਨ ਮਾਰਕੇ ਗਊ ਨੂੰ ਪੰਜ ਜੋਜਨ ਤੇ ਸੁੱਟ ਦਿੱਤਾ ਤੇ ਆਪ ਨ੍ਹਾ ਧੋ ਸ਼ਨਾਨ ਕਰ ਘਰ ਆਇਆ ਦੂਜੇ ਦਿਨ ਜਦ ਉਹਦੇ ਸਭ ਭਰਾ ਭੋਜਨ ਚੌਕੇ ਵਿਚ ਕੀ ਉਹਦੇ ਸੇ ਉਨ੍ਹਾਂ ਤੋਂ ਦੂਰ ਬੈਠਕੇ ਝੌਂਪੜੇ ਨੇਂ ਪੁਛਿਆ ਕਿ ਤੁਸੀਂ ਮੈਨੂੰ ਕਦੋਂ ਨਾਲ ਰਲਾਉਗੇ ਉਨ੍ਹਾਂ ਨੇਂ ਕਿਹਾ ਕਿ ਚੌਥੇ ਜੁਗ- (ਚੂਹੜੇ ਹੁਨ ਏਹ ਕੈਂਹਦੇ ਹੈਂ ਕਿ ਚੌਥੇ ਦਾ ਅਰਥ ਕਲਜੁਗ ਸਾ ਐਸੇ ਲਈ ਹੁਣ ਚੂਹੜੇ ਰਲਾਨ ਲਗ ਗਏ ਹੈਂ ਐਸ ਲਈ ਜੋ ਈਸਾਈ ਹੋ ਜਾਂਦਾ ਹੈ ਉਹ ਖਤਰੀਆਂ ਬ੍ਰਾਹਮਣਾਂ ਨਾਲ ਹੱਥ ਮਿਲਾਉਂਦਾ ਤੇ ਬੈਠਦਾ ਹੈ) ਝੌਂਪੜੇ ਨੂੰ ਏਹ ਸੁਣਕੇ ਕ੍ਰੋਧ ਆਇਆ ਓਹਨੇਂ ਧ੍ਯਾਨ ਚਲਾਕੇ ਸਭ ਭਰਾਵਾਂ ਦੀਆਂ ਘਰਾਂ ਵਾਲੀਆਂ ਸੁਤੀਆਂ ਤੇ ਸਰਾਪ ਦਿੱਤਾ ਕਿ ਜਦੋਂ ਸਾਡੇ ਰਲਨ ਦਾ ਸਮਾਂ ਕਲਜੁਗ ਤਾਈਂ ਨ ਆਊ ਤਦੋਂ ਤਾਈਂ ਤੁਸੀਂ ਭੀ ਪਗ ਰਖ ਕੇ ਰੋਟੀਆਂ ਨ ਖਾਵਗੇ ਚੂਹੜੇ ਕੈਂਹਦੇ ਹੈਂ ਕਿ ਐਸੇ ਲਈ ਉਹਨੀਆਂ ਜਾਤਾਂ ਚੌਕੇ ਵਿਚ ਬੈਠਕੇ ਨੰਗੇ ਸਿਰ ਰੋਟੀਆਂ ਖਾਂਦੀਆਂ ਰਹੀਆਂ ਹੈਂ ਪਰ ਹੁਨ ਥੋੜਾ ਥੋੜਾ ਚੂਹੜੇ ਰਲਨ ਲਗੇ ਗਏ ਹੈਂ ਐਸ ਲਈ ਉਨ੍ਹੀਆਂ ਜਾਤਾਂ ਭੀ ਪਗ ਰਖਕੇ ਰੋਟੀਆਂ ਖਾਣ ਲਗ ਗਈਆਂ ਹੈਂ) ਚੂਹੜਿਆਂ ਦੀ ਨਸਲ ਵਧਣ ਲਗੀ ਕਈ ਮੁਸਲਮਾਨ ਭੀ ਐਸੇ ਮਤ ਵਿੱਚ ਆਏ ਸ਼ਰਫੀ ਬੇਗ ਉਨ੍ਹਾਂ ਦੇ ਵਡਿਆਂ ਵਿਚੋਂ ਹੈ ਜੀਹਦਾ ਪੁੱਤਰ ਲਾਲ ਬੇਗ ਸੀ ਜੀਹਨੇ ਬੜੀ ਪਰਚਾਰ ਏਸ ਮਤ ਦੀ ਕੀਤੀ ਤੇ ਪੀਰ ਕਹਾਇਆ ਓਹਦਾ ਪੁੱਤਰ ਬਾਲਾ ਲਾਲ ਖਾਂ ਸੀ ਛੇਵਾਂ ਲੇਖਾ ਪੁੱਤਰ ਧਗਾਲਾ ਤੇ ਓਹਦਾ ਬਾਲਾ ਨੂਰੀ ਜੀਹਨੂੰ ਸ਼ਾਹ ਸੁਰਾ ਭੀ ਕੈਂਹਦੇ ਹੈਂ ਜੋ ਨੁਸ਼ੈਹਰੇ ਸਾਧੀਆਂ ਦੇ ਜ਼ਿਲਾ ਗੁਜਰਾਂਵਾਲਾ ਵਿੱਚ ਰੋਹਕੇ ਉਥੇ ਹੀ ਏਸ ਜਗਾ ਨੂੰ ਛੱਡ ਸਧਾਰਿਆ ਚੂਹੜੇ ਨੁਸ਼ੈਹਰੇ ਨੂੰ ਅਪਣਾ ਇਕ ਤੀਰਥ ਮੰਨਕੇ ਉਥੇ ਜਾਂਦੇ ਹੈਂ (੩) ਨਾਓਂ ਹੈ ਇਕ ਨਾਮੀ ਮਹਾਰਾਜ ਦਾ ਏਹ ਪੁੰਜਕੇ ਭਲਾ ਮਾਨਸ ਤੇ ਨੇਕ ਦਿਲ ਦਾ ਸੀ ਸੁਅੰਬਰ ਵਿੱਚ ਤਾਂ ਦੇਵ ਦੇਉਤਿਆਂ ਨੇਂ ਅਪਣਾ ਕਿੱਲਾਂ ਹੀ ਜ਼ੋਰ ਲਾਇਆ ਪਰ ਦਮਅੰਤੀ ਨੇਂ ਓਹਨੂੰ ਅਪਣਾ ਵਰ ਚੁਣਿਆ ਕਾਲੀ ਦੇਉ ਦਮਅੰਤੀ ਦੇ ਲਾਭ ਤੋਂ ਨਰਾਸ ਹੋਕੇ ਖੁੰਝ ਖੁੰਝ ਕੇ ਦੁਖ ਦੇਣ ਦੇ ਪਿੱਛੇ ਪੈ ਗਿਆ ਤੇ ਓਹਦੇ ਸਰੀਰ ਵਿਚ ਵੜਕੇ ਓਹਨੂੰ ਅਪਣੇ ਭਰਾ ਨਾਲ ਜੂਆ ਖੇਲਣ ਲਈ ਪ੍ਰੇਰਿਆ ਨਲ ਜੀਹਦੀ ਸੁਰਤ ਮਾਰੀ ਹੋਈ ਸੀ ਅਪਣਾ ਸਭ ਰਾਜ ਹਾਰ ਗਿਆ ਉਸਨੂੰ ਦੇਸ ਨਿਕਾਲਾ ਮਿਲਿਆ ਇਕ ਦਿਨ ਜੰਗਲ ਵਿਚ ਭੌਂਦੇ ਭੌਂਦੇ ਓਹ ਅਪਣੀ ਵਹੁਟੀ ਨੂੰ ਜਦੋਂ ਓਹ ਨੀਂਦ੍ਰ ਦੇ ਸਮਾਨ ਸੀ ਛੱਡ ਕੇ ਚਲਾ ਆਇਆ ਤੇ ਅਜੁਧਿਆ ਦੇ ਰਾਜੇ ਦਾ ਸਾਈਸ ਜਾ ਬਣਿਆ ਕੁਝ ਦਿਨਾਂ ਪਿੱਛੋਂ ਰਾਜੇ ਦੀ ਸਹਾਇਤਾ ਨਾਲ ਓਹਨੇਂ ਅਪਣੀ ਪਿਆਰੀ ਸੁੰਦਰੀ ਤੇ ਮੁਲਖ ਨੂੰ ਫਿਰ ਲੈ ਲਿਆ ਤੇ ਅਨੰਦ ਨਾਲ ਅਪਣੀ ਉਮਰ ਕੱਟੀ ॥

ਹਜ਼ਰਤ ਸ਼ੀਸ[੧] ਹੈ ਪੀਰ ਜੁਲਾਹਿਆਂ ਦਾ ਸ਼ੈਤਾਨ[੨] ਹੈ ਪੀਰ ਮਰਾਸੀਆਂ ਦਾ
ਰਮੂ[੩] ਤੇਲੀ ਹੈ ਪੀਰ ਜੋ ਤੇਲੀਆਂ ਦਾ ਸ਼ੇਖ ਟੀਰ[੪] ਹੈ ਪੀਰ ਜੋ ਮੋਚੀਆਂ ਦਾ
ਜਿਨ੍ਹਾਂ ਕੁੰਡਾਂ ਦਾ ਪੀਰ ਸੁਲੇਮਾਨ[੫] ਬਣਿਆਂ ਅਬੂ ਜੇਹਲ[੬] ਅਭਾਗਾ ਵਿਚ ਕਾਫ਼ਰਾਂ ਦਾ
ਸੋਟਾ[੭] ਪੀਰ ਹੈ ਵਿਗਾੜਿਆਂ ਤਿਗਾੜਿਆਂ ਦਾ ਰੋਕੇ ਰਾਹ ਸ਼ੈਤਾਨ ਬਦਜ਼ਾਮੀਆਂ ਦਾ

ਸਹਿਤੀ

ਕਿਸ ਵਾਸਤੇ ਫਿਰਨਾਂ ਹੈਂ ਵਿਚ ਨਗਰਾਂ ਤੈਨੂੰ ਏਹ ਕੀ ਬਣੀ ਵਿਗਾਰ ਹੈ ਵੇ
ਤੂੰ ਤਾਂ ਕੋਈ ਫ਼ਕੀਰ ਨਹੀਂ ਜਾਪਦਾ ਹੈਂ ਤੇਰਾ ਲੜਨ ਤੇ ਭਿੜਨ ਰੁਜ਼ਗਾਰ ਹੈ ਵੇ

ਜੋਗੀ

ਫਿਰਨ ਬੁਰਾ ਹੈ ਜਗ ਤੇ ਜਿਨ੍ਹਾਂ ਤਾਈਂ ਜੇ ਏਹ ਫਿਰਨ ਤਾਂ ਕੰਮਦੇ ਮੂਲ ਨਹੀਂ ਓ
ਫਿਰੇ ਫੁਲਨ ਲਬਾਨ ਜੁਆਨ ਰਨ ਤੇ ਸਤਰ ਨਾਰ ਛੱਡੇ ਓਹ ਕਬੂਲ ਨਹੀਂ ਓ
ਜਿਆਉ ਜਿਨ੍ਹਾਂ ਸਰਦਾਰ ਹੈ ਰੁਖ ਅਫਲ ਪਾਪੀ ਨਾਰ ਜੋ ਪਤੀ ਨਾਲ ਪਿਆਰ ਨਹੀਂ ਓ
ਗਿਆਨ ਤਪ ਤੇ ਸ਼ਾਂਤ ਦੇ ਬਾਝ ਜੋਗੀ ਮੂਲੋਂ ਜਗ ਵਿਚ ਰੇਹਣ ਦਰਕਾਰ ਨਹੀਂ ਓ
ਸ਼ਰਮ ਬਾਝ ਮੁੱਛਾਂ ਬਿਨਾਂ ਕਰਮ ਦਾੜ੍ਹੀ ਤਲਬ ਬਾਝ ਫੌਜਾਂ ਕਿਸੇ ਕਾਰ ਨਹੀਂ ਓ

ਉੱਤਰ

ਪੜ੍ਹੇ ਵਿਦਿਆ ਜਿਸ ਤੇ ਚਲੇ ਨਾਹੀਂ ਓ ਪੋਥੀ ਲਦਿਆਂ ਗਧਾ ਦਰਕਾਰ ਨਹੀਂ ਓ

(੧) ਬਾਬੇ ਆਦਮ ਦਾ ਪੁਤ ਪੈਗ਼ੰਬਰ ਹੋਇਆ ਹੈ ਕੈਂਹਦੇ ਹੈਂ ਕਿ ਬਾਹਰੋਂ ਸੋਹਣੇ ਤੇ ਅੰਦਰੋਂ ਨੇਕ ਸੇ ਨੌ ਸੈ ਬਾਰਾਂ ਬਰਸ ਦੀ ਉਮਰ ਭੋਗਕੇ ਮਰੇ (੨) ਮਰਾਸੀਆਂ ਦੀ ਜਾਤ ਸਭ ਤੋਂ ਵਧਕੇ ਮਸਖਰੀ ਹੁੰਦੀ ਹੈ ਏਸ ਲਈ ਏਹ ਕੇਹਣ ਜੋਗਾ ਹੈ ਕਿ ਬੁਰੇ ਹੋਵੇ ਨਾ ਤਾਂ ਉਨ੍ਹਾਂ ਦਾ ਪੀਰ ਸ਼ੈਤਾਨ ਹੋਵੇ (੩) ਇਕ ਰਬ ਦਾ ਬੰਦਾ ਲਾਹੌਰ ਦਾ ਹੋਇਆ ਹੈ ਜੋ ਕੋਹਲੂ ਪੀੜਨ ਦਾ ਕਿੱਤਾ ਕਰਦਾ ਸੀ ਕੈਂਹਦੇ ਹੈਂ ਕਿ ਕਰਤਾਰ ਦਾ ਭੌ ਕਰਕੇ ਓਹ ਕਦੇ ਬੈਲ ਨੂੰ ਮਾਰਕੇ ਹੱਕਦਾ ਭੀ ਨ ਸੀ ਬੈਲ ਰਬ ਦੀ ਕਿਰਪਾ ਨਾਲ ਆਪੇ ਤੁਰਦਾ ਰੈਂਹਦਾ ਸੀ ਜਦੋਂ ਘਾਣੀ ਪੂਰੀ ਹੋ ਜਾਂਦੀ ਖੜਾ ਹੋ ਜਾਂਦਾ ਤੇ ਰਮੂ ਓਹਨੂੰ ਖੋਲ੍ਹਕੇ ਘਾਹ ਦੇਂਦਾ ਓਹਦੇ ਬੜੇ ਚਮਤਕਾਰ ਦੀ ਗੱਲ ਏਹ ਕੀਤੀ ਜਾਂਦੀ ਹੈ ਕਿ ਤੇਲ ਤੋਲਣ ਲਈ ਓਹਨੇ ਇੱਕੋ ਹੀ ਵੱਟਾ ਰੱਖਿਆ ਹੋਇਆ ਸੀ ਤਕੜੀ ਵਿਚ ਪਿਆ ਰੈਂਹਦਾ ਸੀ ਕੋਲ ਤੇਲ ਰੱਖਿਆ ਰੈਂਹਦਾ ਸੀ ਜੋ ਕੋਈ ਤੇਲ ਲੈਣ ਆਉਂਦਾ ਤੇਲ ਪਾਕੇ ਉਸੇ ਵੱਟੇ ਨਾਲ ਤੋਲ ਲੈਂਦਾ ਮਜਾਲ ਨ ਸੀ ਕਿ ਰੱਤੀ ਵੱਧ ਲੈ ਜਾਵੇ ਮੁੱਲ ਦਾ ਪੂਰਾ ਤੇਲ ਵੱਟੇ ਨਾਲ ਤੋਲਿਆ ਜਾਂਦਾ ਸੀ (੪) ਮੁਲਤਾਨ ਦਾ ਇਕ ਔਲੀਆ ਹੋਇਆ ਹੈ ਕਿ ਜੀਹਦਾ ਕਿੱਤਾ ਪੈੜੀ ਕਮਾਕੇ ਗੁਜ਼ਾਰੇ ਦਾ ਸੀ ਇਕ ਦਿਨ ਸ਼ੇਖ ਹੋਰੀਂ ਬਾਹਰੇ ਫਿਰਨ ਗਏ ਖੇਤ ਵਿੱਚ ਬੈਠੇ ਸੇ ਕਿ ਇਕ ਟਟੀਰੀ ਨੇ ਆਣਕੇ ਉਨ੍ਹਾਂ ਦੇ ਸਿਰ ਤੇ ਆਂਡੇ ਦਿੱਤੇ ਜੀਉ ਮਾਰਨੋਂ ਤੇ ਬਹੁਤ ਭੈ ਕਰਦੇ ਸੀ ਕੈਂਹਦੇ ਹੈਂ ਕਿ ਇੱਕੀ ਦਿਨ ਬਰੱਬਰ ਖੇਤ ਵਿਚ ਹੀ ਬੈਠੇ ਰਹੇ ਜਦੋਂ ਤਾਈਂ ਟਟੀਰੀ ਨੇ ਬੈਠਕੇ ਬੱਚੇ ਕੱਢਕੇ ਉਨ੍ਹਾਂ ਨੂੰ ਉਡਾਉਣ ਜੋਗਾ ਨ ਕਰ ਦਿਤਾ ਰਬ ਦੀ ਮੇਹਰ ਹੋਈ ਔਲੀਆ ਬਣ ਗਏ ਮੋਚੀ ਕੈਂਹਦੇ ਹੈਂ ਕਿ ਟਟੀਰੀ ਜਦੋਂ ਬੋਲਦੀ ਹੈ ਟੀਰ ਟੀਰ ਦੇ ਸ਼ਬਦ ਮੂੰਹ ਤੇ ਕੱਢਦੀ ਹੈ ਜੀਹਦਾ ਅਰਥ ਓਹ ਏਹ ਕਰਦੇ ਹੈਂ ਕਿ ਟੀਰ ਟੀਰ ਦੇ ਨਾਉਂ ਦਾ ਭਜਨ ਕਰਦੀ ਹੈ (੫) ਦੇਖੋ ਪਨਾ ੬੬ ਨੋਟ ੨

(੬) ਮੱਕੇ ਦੀ ਕੁਰੇਸ਼ ਜਾਤੀ ਜੋ ਮੂਰਤੀ ਪੂਜਨ ਕਰਦੀ ਸੀ ਉਨ੍ਹਾਂ ਦੇ ਇਕ ਸਰਦਾਰ ਦਾ ਨਾਉਂ ਅਬੂ ਜੇਹਲ ਸੀ ਏਹ ਹੁਸਾਮ ਦਾ ਬੇਟਾ ਸੀ ਓਹਦਾ ਅਸਲੀ ਨਾਉਂ ਅਮਰ ਸੀ ਏਹ ਮਹੰਮਦ ਸਾਹਬ ਨੂੰ ਨਬੀ ਨਹੀਂ ਮੰਨਦਾ ਸੀ ਤੇ ਮਹੰਮਦ ਤੇ ਉਨ੍ਹਾਂ ਦੇ ਸਾਥੀਆਂ ਨੂੰ ਅਬੂ ਜੇਹਲ ਬਹੁਤ ਦੁਖ ਦੇਂਦਾ ਰਿਹਾ ਫਿਰ ਬਦਰ ਦੇ ਅਸਥਾਨ ਤੇ ਜੁਧ ਹੋਇਆ ਮਹੰਮਦ ਸਾਹਿਬ ਦਿਆਂ ਸਾਥੀਆਂ ਨੇ ਏਸ ਨੂੰ ਕਾਫ਼ਰ ਕਾਫ਼ਰ ਕੈਂਹਦੇ ਮਾਰ ਸੁਟਿਆ (੭) ਜੇਹੜੇ ਅੜਬ ਵਿਗਾੜੇ ਤਿਗਾੜੇ ਰੇਹਣ ਕਦੇ ਸੁਲਾਹ ਸਲੂਕ ਦੀ ਗੱਲ ਨ ਕਰਨ ਉਨ੍ਹਾਂ ਦਾ ਪੀਰ ਸੋਟਾ ਹੈ ਅਰਥਾਤ ਸੋਟੇ ਨਾਲ ਮਾਰ ਖਾਕੇ ਸਿਧਰਦੇ ਹੈਂ

ਚਿਨਾਂ ਆਬ ਤੇ ਕਾਟ ਤਲਵਾਰ ਨਾਹੀਂ ਉਥਿਨਾਂ ਬੈਰਾਗੀਦੇ ਛੁਟਕਾਰ ਨਾਹੀਂ ਓ
ਕੋਹਨ ਨਾਰ ਤਲਵਾਰ ਫਕੀਰ ਘੋੜਾ ਚਾੜੇ ਚੋਰ ਛੋਹ ਕਿਸੇਦੇ ਯਾਰ ਨਾਹੀਂ ਓ

**ਸਹਿਤੀ**

ਨ ਤੂੰ ਵੈਦ ਨ ਮੰਤ੍ਰੀ ਨਾਂ ਮੁਲਾਂ ਝਾੜੇ ਐਵੇਂ ਅੜਾਮਦੇ ਪਾਉਨਾਂ ਏਂ
ਚੋਰ ਚੌਧਰੀ ਵਾਂਗ ਹੈ ਫੈਲ ਤੇਰੀ ਪਈ ਜਾਪਦੀ ਸਿਰੀ ਉਠਾਉਨਾਂ ਏਂ
ਕਦੀ ਕੁਤਨਾਂ ਹੋ ਸ੍ਰਿਕੇ ਫੈਂਡ ਖੇਲੇਂ ਕਦੇ ਜੋਗ ਧਾਰੀ ਬਣ ਆਉਨਾਂ ਏਂ
ਇਟ ਸਿਟ ਫਗਵਾੜੂ ਤੇ ਕੁਆਰ ਗੀਦਲ ਏਪੂ ਬੂਟੀਆਂ ਖੋਹਲ ਦਿਖਾਉਨਾਂ ਏਂ

**ਜੋਗੀ**

ਕਨ ਪਾਟਿਆਂ ਨਾਲ ਨ ਹਠ ਕਰੀਏ ਅੱਗੇ ਮੂੰਹ ਵਿਚ ਝਾਤ ਨ ਘਤੀਏ ਨੀਂ
ਦਿਨ ਰਾਤ ਹੰਕਾਰਦੇ ਨਾਲ ਮਸਤੀ ਕਰਦੀ ਹੇਸਦੀ ਅਖ ਪਰਤੀਏ ਨੀਂ
ਕੋਈ ਦੁਖ ਤੇ ਦਰਦ ਨ ਰਹੇ ਭੋਰਾ ਝਾੜਾ ਮੇਹਰਦਾ ਜਿਨ੍ਹਾਂ ਘਤੀਏ ਨੀਂ
ਤੇਰੀ ਭਾਬੀਦੇ ਦੁਖ ਸਭ ਦੂਰ ਹੋਂਦੇ ਦੋਯਾ ਨਾਲ ਜੇ ਅਖ ਪਲਟੀਏ ਨੀਂ
ਨੈਆਂ ਸੁਕੀਆਂ ਅਸੀਂ ਵਗਾ ਦੇਈਏ ਅਤੇ ਵੈਂਹਦੀਆਂ ਪਲਕ ਵਿਚ ਅਟੀਏ ਨੀਂ
ਮਿਠੇ ਬੋਲ ਤੂੰ ਬੋਲ ਤੇ ਮੋਮ ਹੋਜਾ ਨ੍ਰਿਧੀ ਹੋ ਨ ਕਮਲੀਏ ਜਟੀਏ ਨੀਂ
ਜਾਂਦੇ ਸਭ ਦੁਖ ਰੋਗ ਹੈਂ ਨਾਲ ਨੇਹਦਾ ਕਿਸੇ ਮੀਤਦੇ ਪੈਰ ਜੇ ਚਟੀਏ ਨੀਂ
ਸਿਆਣੇ ਕੋਹਨ ਬਜ਼ਾਰਦੇ ਵਿਚ ਜਾਕੇ ਖੋਟੇ ਮਾਲਦਾ ਕੂੜ ਨ ਵਟੀਏ ਨੀਂ

**ਸਹਿਤੀ**

ਲਖ ਵੈਦਗੀ ਵੈਦ ਲਗਾ ਥਕੇ ਧੁਰੋਂ ਟੁਟੜੀ ਕਿਸੇ ਨ ਜੋੜਨੀ ਵੇ
ਜਿੱਥੇ ਲੇਖਦੀ ਰੋਗ ਪਏ ਸੂੰਗਾ ਚੁਕੀ ਕਿਸੇ ਵੈਦਗੀ ਨਾਲ ਨ ਮੋੜਨੀ ਵੇ
ਤੇਰੀਆਂ ਸਿਨਤਾਂ ਕਾਸਨੂੰ ਅਸੀਂ ਕਰੀਏ ਗੰਢੀ ਉਸਦੀ ਕਿਸੇ ਨ ਤੋੜਨੀ ਵੇ
ਹੋਨ ਚਮਤਕਾਰੇ ਫਿਰੇਂ ਮੰਗਦਾ ਕਿਉਂ ਜਿੰਦ ਵਿਚ ਅਨੂਰਖਦੇ ਬੋੜਨੀ ਵੇ

**ਜੋਗੀ**

ਰਬ ਲਸੀਦੇ ਨਾਲ ਕਰਦੇ ਚੰਗਾ ਜੇ ਜੋਗੀ ਨੂੰ ਵੈਦ ਨ ਦਸੀਏ ਨੀਂ
ਸੁਲਾਹ ਕੀਤਿਆਂ ਜਿੱਤ ਜੇ ਹਥ ਆਵੇ ਲੜ ਜੁੱਧ ਤੇ ਮੂਲ ਨ ਕਸੀਏ ਨੀਂ

**ਸਹਿਤੀ**

ਫਰਫੇਜੀਆਂ[11] ਬੀਰ ਬੈਤਾਲੀਆ[12] ਵੇ ਐਥੇ ਪ੍ਰੀਤਦੇ ਝਾੜੇ ਪਾਉਨੇ ਵੇ
ਨੈਨਾਂ ਦੇਖਕੇ ਮਾਰਨੀ ਫੂਕ ਸਾਨੂੰ ਸੁੱਤੇ ਪ੍ਰੇਮਦੇ ਨਾਗ ਜਗਾਉਣੇ ਵੇ

(੧) ਕੋਂਹਦੇ ਹੈਂ ਕਿ ਤੀਸੀ ਪੂਰਾ ਸਾਧ ਨਹੀਂ ਜਿਚਾਂ ਚਿਰ ਫਕੀਰ ਓਹ ਹੋਂਦਾ ਹੈ ਜੇ ਸੰਸਾਰਦੀ ਮਮਤਾ ਨੂੰ ਛਡ ਬੈਠਾ ਹੋਵੇ ਜੀਹਦੇ ਮਮਤਾ ਨ ਹੋਵੇ ਓਹਨੇਂ ਕਦ ਮਿੱਤਰ ਬਣਕੇ ਰੋਹਨਾ ਹੈ ਤਲਵਾਰਦਾ ਕੰਮ ਹੋਂਦਾ ਹੈ ਵਢਣਾ ਜੇ ਮਾਲਕ ਪਾਸੋਂ ਕੋਈ ਪਰਾਇਆ ਪੁਰਖ ਤਲਵਾਰ ਖੋਹ ਲਵੇ ਤੇ ਉਸੇ ਨਾਲ ਜੇ ਮਾਲਕ ਨੂੰ ਵਢਣਾ ਚਾਹੇ ਤਾਂ ਤਲਵਾਰਨੇਂ ਕੀ ਕੋਹਨਾ ਹੈ ਕਿ ਮੈਂ ਨਹੀਂ ਵਢਦੀ ਐਸ ਲਈ ਤਲਵਾਰ ਨੂੰ ਅਸੀਂ ਅਪਣਾ ਯਾਰ ਨਹੀਂ ਕੋਹ ਸਕਦੇ ਘੋੜਾ ਭੀ ਪਰਾਏ ਪੁਰਖਦੇ ਪਾਸ ਜਾਕੇ ਬੇਵਸ ਹੋ ਜਾਂਦਾ ਹੈ ਜੋ ਐਰ ਗੈਰ ਚੜ੍ਹਿਆ ਲੈ ਗਿਆ ਐਸ ਲਈ ਕਿਹਾ ਜਾਂਦਾ ਹੈ ਕਿ ਚਾਰੇ ਚੋਰ ਕਿਸੇਦੇ ਮਿੱਤਰ ਨਹੀਂ (੨) ਮੰਤਰਾਂ ਨਾਲ ਸਪ ਨੂੰ ਮੋਹ ਕੇ ਵਸ ਵਿਚ ਕਰਨ ਵਾਲਾ (੩) ਚੋਰ ਜੋ ਚੌਧਰੀ ਬਣਿਆ ਹੋਇਆ ਹੋਵੇ (੪) ਏਹ ਗਲ ਮਲੂਮ ਹੋ ਰਹੀ ਹੈ (੫) ਇਕ ਬ੍ਰਿਛ ਹਜੀਰਦੀ ਕਿਸਮ ਦਾ ਹੈ ਜੀਹਦਾ ਫਲ ਖਾਇਆ ਜਾਂਦਾ ਹੈ (੬) ਦੇਖੋ ਪੰਨਾ ੪੭ ਨੋਟ ੩ (੭) ਫੇਰੀਏ ਉਲਟਾ ਦੀਏ (੮) ਐਨਾ ਕੁਚੀ (੯) ਪੁਰੀਏ (੧੦) ਰੋਗ (੧੧) ਮਨ ਘੜਤ ਅਣਡਿਠ ਜਿਨ੍ਹਾਂ ਵਿਚ ਜਾਦੂ ਟੋਨਿਆਂ ਦਾ ਜੋਰ ਮੰਨਿਆਂ ਜਾਂਦਾ ਹੈ ਕੋਂਹਦੇ ਹੈਂ ਕਿ ੫੨ ਬੀਰ ਹੈਂ (੧੨) ਜਿਨ ਭੂਤ ਜੋ ਅਪਣਾ ਰੂਪ ਜੇਹੜਾ ਚਾਹੁਨ ਵਟਾ ਲੈਨ ਐਥੇ ਅਰਥ ਏਹ ਹੈ ਕਿ ਜੋਗੀ ਬੜੇ ਛਲ ਛਿਦਰ ਜਾਣਦਾ ਹੈ

**ਸਹਿਤੀ**

ਸੁਆਨੂੰ ਪਿਆਰ ਗੁੜ੍ਹਾ ਕਰਤਾਰ ਦਾ ਹੈ ਏਸ ਵਹੁਟੜੀ ਨੂੰ ਕੌਡੀ ਮੁੱਲ ਹੈ ਜੀ
ਹੱਥੋਂ ਰੁੜ੍ਹੀ ਜਾਂਦੀ ਲਾਹੁ ਲਥੜੀ ਹੈ ਸਾਡੇ ਝੁਗੜੇ ਵਿਚ ਅਮੋਲ ਹੈ ਜੀ
ਵਾਂਙੂ ਠਗਾਂ ਦੇ ਡੇਲੀ ਏਹ ਪਾ ਆਂਦੀ ਅਸਾਂ ਵਿਆਹ ਕੀਤਾ ਅਣਭੁਲ ਹੈ ਜੀ
ਸਾਨੂੰ ਚਾਹ ਨ ਪਿਆਰ ਨ ਪਰਖਿਆ ਤੂੰ ਲੋਕ ਬੇਹਲ ਲਗਾਈਦਾ ਮੁੱਲ ਹੈ ਜੀ

**ਜੋਗੀ**

ਚੇਹਰੇ ਅਖਾਂਦਾ ਮੈਂ ਜ਼ਰਾ ਰੰਗ ਦੇਖਾਂ ਜੇ ਉਠਕੇ ਦੇ ਦਿਖਾ ਮੈਂ
ਨਾੜੀ ਦੇਖਕੇ ਏਸ ਦੀ ਕਰਾਂ ਕਾਰੀ ਸੁਆਦ ਮੂੰਹ ਦਾ ਦੇ ਸੁਨਾ ਮੈਂ

ਹੀਰ ਸ਼ਰਮ ਦੇ ਵਿਚ ਸਤੋਂ ਪਿਛਾਂ ਨੂੰ ਹਟਦੀ ਜਾਂਦੀ

**ਜੋਗੀ (ਹੀਰ ਨੂੰ)**

ਰੰਗ ਭੈਣਾਂ ਦੀ ਖਬਰ ਫਕੀਰ ਰਖਨ ਮੂੰਹ ਇਨ੍ਹਾਂ ਤੇ ਕਾਸਨੂੰ ਕਜੀਏ ਨੀਂ
ਸਾਰੀ ਉਮਰ ਤੂੰ ਪਲਿਆ ਤੇ ਰਹੇਂ ਫਿਰਦੀ ਏਸ ਅਕਲ ਦੇ ਨਾਲ ਕੁਚੱਜੀਏ ਨੀਂ
ਏਸ ਘੁੰਡ ਵਿਚ ਬਹੁਤ ਖਰਾਬੀਆਂ ਹੈਂ ਨਾ ਅਕਲ ਏਸ ਘੁੰਡਨੂੰ ਸਾੜੀਏ ਨੀਂ
ਘੁੰਡ ਰੂਪ ਤੇ ਤੇਜ ਛੁਪਾ ਲੈਂਦਾ ਲਮੇਂ ਘੁੰਡ ਵਾਲੀ ਰਤੇ ਮਾਰੀਏ ਨੀਂ
ਪ੍ਰੇਮ ਰੁਠਿਆਂ ਦੇ ਬੇੜੇ ਡੋਬ ਦੇਂਦਾ ਨੈਨ ਤਾੜ ਨ ਖਿਲਰੇ ਮਾਰੀਏ ਨੀਂ
ਦਸਤ ਏਸ ਬੀਮਾਰ ਦੇ ਪੇਖਣੇ ਸਭ ਜਦੋਂ ਘੁੰਡ ਨੂੰ ਚਾ ਉਤਾਰੀਏ ਨੀਂ
ਅਨ੍ਹੇ ਘੁੰਡ ਕਰਦੇ ਸੁਜਾਖਿਆਂ ਨੂੰ ਘੁੰਡ ਲਾਹ ਤੂੰ ਮੂੰਹ ਤੋਂ ਲਾੜੀਏ ਨੀਂ
ਸਿਆਣੇ ਵੈਦ ਨ ਦੱਬੀਏ ਮੋਤੀਆਂ ਨੂੰ ਫੁਲ ਅਗੇ ਦੇ ਵਿਚ ਸਾੜੀਏ ਨੀਂ

**ਹੀਰ**

ਅੜਿਆ ਆਖਿਆ ਮੰਨ ਤੇ ਜਾ ਐਥੋਂ ਜੀਉ ਖੁਸ਼ੀ ਨ ਹੋਵੇ ਤਾਂ ਹਸੀਏ ਕਿਉਂ
ਪਰਦੇਸੀਆਂ ਕਮਲਿਆਂ ਜੋਗੀਆਂ ਨੂੰ ਵਿਚੋਂ ਜੀਉ ਦੇ ਭੇਤ ਦਾ ਦਸੀਏ ਕਿਉਂ
ਜੇ ਤਾਂ ਆਪ ਨ ਜਾਣੀਏਂ ਕਰਨ ਦਾਰੂ ਲਕ ਕਾਰੀ ਤੇ ਆਣਕੇ ਕਸੀਏ ਕਿਉਂ
ਜੋਗੀ ਭੁਰਕੜੇ ਕੋਕੜੇ ਹੋ ਰੈਂਹਦੇ ਕੜੀ ਚਿੜੀ ਦੇ ਨਾਲ ਖਹੂ ਖਸੀਏ ਕਿਉਂ

**ਜੋਗੀ**

ਯਾਰ ਛਡਕੇ ਯਾਰ ਨੂੰ ਰੁਸ ਜਾਂਦਾ ਜੰਤਰ ਲਿਖਕੇ ਜੋੜਨਾ ਜੋੜੀਏ ਨੀਂ
ਦਮ ਵਿਚ ਸੰਸਾਰ ਦੇ ਪਰਲੋਕ ਸਤਰ ਦਿਤਾ ਵਿਚ ਦਰਗਾਹ ਦੇ ਲੋੜੀਏ ਨੀਂ
ਦਿਲ ਕਿਸੇ ਦਾ ਮੂਲ ਸਤਾਈਏ ਨਾ ਸ਼ੀਸ਼ਾ ਚੂਰ ਹੋਇਆ ਨਹੀਂ ਜੋੜੀਏ ਨੀਂ
ਅਸੀਂ ਰੁਠੜੇ ਯਾਰ ਮਿਲਾ ਦੇਈਏ ਦੁਖ ਦਰਦ ਦਲਿੱਦਰ ੧੦ ਤੋੜੀਏ ਨੀਂ
ਤੈਨੂੰ ਚਮਤਕਾਰ ਮੈਂ ਦਿਖਾਵਨਾਂ ਹਾਂ ਐਵੇਂ ਜੋਗੀ ਨੂੰ ਨਾਂ ਟਕੋਰੀਏ ਨੀਂ
ਘਰੋਂ ਸਰੇ ਫਕੀਰ ਨੂੰ ਖੈਰ ਦੇਈਏ ਨਹੀਂ ਤੁਰਤ ਜਵਾਬ ਦੇ ਤੋਰੀਏ ਨੀਂ

(੧) ਸਿਆਪਾ ਝੁਗੜਾ ਪਿਟਣਾ (੨) ਠਗਾਂ ਨੂੰ ਠੱਗੀ ਕਰਨ ਦੇ ਸਮੇ ਐਨਾਂ ਵੇਹਲ ਨਹੀਂ ਹੋਂਦਾ ਕਿ ਉਸ ਚੀਜ਼ ਦਾ ਕਿ ਜੀਹਨੂੰ ਉਸਨੇਂ ਠਗਕੇ ਲੈਣਾ ਹੈ ਗੁਣ ਔਗੁਣ ਪਰਖੇ ਓਹ ਤਾਂ ਏਹ ਸਮਝਦਾ ਹੈ ਕਿ ਜੇ ਹਥ ਆਇਆ ਲਾਹਾ ਈ ਲਾਹਾ ਹੈ ਅਸੀਂ ਭੀ ਏਹਨੂੰ ਬਿਨਾਂ ਏਹਦੇ ਗੁਣ ਔਗੁਣ ਵਿਚਾਰੇ ਠਗਕੇ ਲੈ ਆਂਦਾ ਹੈ ਏਹਦਾ ਤਾਂ ਆਉਣਨੂੰ ਮੂਲੋਂ ਚਿਤ ਨਹੀਂ ਕਰਦਾ ਸੀ (੩) ਨਬਜ਼ (੪) ਦੁਆ ਦਾਰੂ (੫) ਫੁਕਰ ਖੁਲਾ (੬) ਏਹ ਚਾਹੀਦਾ ਹੈ ਕਿ ਜੋਗੀਆਂ ਦੇ ਭੁਰੇ ਕੀਹੋ ਹੋ ਰਹੀਏ ਅਰਥਾਤ ਗੰਭੀਰ ਬਣਕੇ ਬੈਠ ਰਹੀਏ ਛੋਹਰ ਛਿੱਨਿਆਂ ਵਾਂਙੂ ਲਾਲ ਤੱਤੇ ਨ ਹੋਈਏ (੭) ਲੜੀਏ ਬੋਲ ਬੁਲਾਰਾ ਕਰੀਏ ਬਖੇੜਾ ਕਰੀਏ ਅਣਮੁੱਲ ਰੁੱਕੀਏ (੮) ਰੀਫਲ ਰੀਫੀਏ ਮੇਲ ਮਿਲਾਪ ਕਰੀਏ ਜੋੜ ਮੇਲ ਕਰਾਈਏ ਸਮਾਗਮ ਕਰੀਏ ਸਰਬੰਧ ਜੋੜੀਏ (੯) ਏਸ ਜਗ ਵਿਚ ਦਮ ਦੇਂਦਾ ਹੈ ਤਾਂ ਪਰਲੋਕ ਵਿਚ ਓਹਨੂੰ ਸਤਰ ਮਿਲਦੇ ਹੈਂ ਅਰਥਾਤ ਥੋੜੇ ਪੁਨ ਦਾ ਬਹੁਤਾ ਫਲ ਮਿਲਦਾ ਹੈ (੧੦) ਜਦੋਂ ਕੋਰੇ ਭਾਂਡੇ ਨੂੰ ਮੁੱਲ ਲੈਣਾ ਹੋਂਦਾ ਹੈ ਤਾਂ ਠੋਲੇ ਮਾਰਕੇ ਠੋਕ ਵਜਾਕੇ ਦੇਖ ਲਈਦਾ ਹੈ ਕਿ ਕੁਜਾ ਟੁੱਟਾ ਬੁਰਿਆ ਹੋਇਆ ਤਾਂ ਨਹੀਂ ਏਹ ਗੱਲ ਟਕੋਰਨ ਨਾਲ ਪਰਤੀਤ ਹੋਂਦੀ ਹੈ ਏ ਮੇਲ ਦੀ ਟਕੋਰਨ

**ਹੀਰ**

ਮੈਨੂੰ ਜਾਪਦੇ ਹੈਂ ਜੋਗੀਆ ਝੂਠ ਆਖੇਂ ਕੌਣ ਰੁਠੜੇ ਯਾਰ ਮਨਾਉਂਦਾ ਹੈ
ਸਾਡੇ ਹਮਦਰਦੀਆਂ ਜੁੱਡੀਆਂ ਕਰੇ ਸੋਈ ਜੇਹੜਾ ਜੀਉਂਦੇ ਰੋਗ ਗਵਾਉਂਦਾ ਹੈ
ਭਲਾ ਦਸਖਾਂ, ਚਿਰੀਂ ਵਿਛੁੰਨਿਆਂ ਨੂੰ ਕਦੋਂ ਰਬ ਸੱਚਾ ਘਰੀਂ ਲਿਆਉਂਦਾ ਹੈ
ਮੇਰਾ ਜੀਉ ਜਾਮਾ(1) ਜੇਹੜਾ ਆਣ ਮੇਲੇ ਸਿਰ ਸਦਕਾ ਉਸਦੇ (2) ਲਾਉਂਦਾ ਹੈ
ਭਲਾ ਮੋਇਆਂ ਤੇ ਵਿਛੜੇ ਕੌਣ ਮੇਲੇ ਐਂਵੇਂ ਜੀਉੜਾ ਲੋਕ ਵਿਲਾਉਂਦਾ ਹੈ
ਇਕ ਬਾਜ਼ ਤੋਂ ਕਾਉਂ ਨੇ ਕੂੰਜ ਖੋਹੀ ਵੇਖਾਂ ਚੁੱਪ ਹੈ ਕਿ ਕੁਰਲਾਉਂਦਾ ਹੈ
ਇਕ ਜੱਟ ਦੇ ਖੇਤ ਨੂੰ ਅੱਗ ਲੱਗੀ ਵੇਖਾਂ ਆਣਕੇ ਕਦੋਂ ਬੁਝਾਉਂਦਾ ਹੈ
ਦਿਆਂ ਚੂਰੀਆਂ(3) ਘਿਉ ਦੇ ਬਾਲ ਦੀਵੇ ਮੇਰਾ ਯਾਰ ਜੇ ਸੁਣਾਂ ਮੈਂ ਆਉਂਦਾ ਹੈ

**ਸੈਤੀ**

ਹੁਣ ਮੈਂ ਰਮਲੀ(4) ਸਦਕੇ ਸ਼ਗਨ ਸਾਂਚਾਂ ਪਹਿਲ ਪੋਤੜਿਆਂ(5) ਤੇ ਗਲ ਪਿਆ ਸੀ ਨੀਂ
ਤੇਰਾ ਛੱਤਿਆਂ(6) ਨਾਲ ਉਹ ਮਸ ਭਿੰਨੂੰ ਤਦੋਂ ਦੋਹਾਂ ਦਾ ਜੀਉ ਰਲ ਗਿਆ ਸੀ ਨੀਂ
ਉਹਨੇ ਵੰਝਲੀ ਨਾਲ ਤੂੰ ਨਾਲ ਲਟਕਾਂ(7) ਜੀਉ ਇਕ ਦੂਜੇ ਨੇ ਲਿਆ ਸੀ ਨੀਂ
ਉਹ ਪ੍ਰੇਮ ਦੀ ਹੱਟ ਜਾ ਵਿਕ ਗਿਆ ਮਹੀਆਂ ਕਿਸੇ ਦੀਆਂ ਚਾਰਦਾ ਰਿਹਾ ਸੀ ਨੀਂ
ਉਹ ਆਸ ਕਰਕੇ ਮਹੀਆਂ ਚਾਰਦਾ ਸੀ ਤੇਰਾ ਵਿਆਹ ਹੋਇਆ ਰੁਸ ਗਿਆ ਸੀ ਨੀਂ
ਫਿਰ ਜਾਂਦਾ ਸੀ ਛੇਕ ਕੇ ਸਤ ਉਹਨੂੰ ਫੂਕ ਮਾਰਿਆਂ ਬੋਲਦਾ ਪਿਆ ਸੀ ਨੀਂ

**ਸਹਿਤੀ ਹੀਰਨੂੰ**

ਹੀਰੇ ਉੱਠ ਬੈਠੀ ਘੜੇ ਠੀਕ ਲੱਗੇ ਏਹ ਤਾਂ ਠੀਕ ਨਸ਼ਾਨੀਆਂ ਸਾਰੀਆਂ ਨੀਂ
ਏਹ ਜੋਤਸ਼ੀ ਪੰਡਤ ਆਣ ਮਿਲਿਆ ਗੱਲਾਂ ਆਖਦਾ ਬਹੁਤ ਕਰਾਰੀਆਂ ਨੀਂ
ਘੜੇ ਵੰਝਲੀ ਦੇ ਏਸ ਠੀਕ ਦਿੱਤੇ ਅਤੇ ਮਹੀਆਂ ਭੀ ਚਾਰਨੇਂ ਚਾਰੀਆਂ ਨੀਂ
ਸੁਣੀ ਬਾਂਧੀਏ ਗਲਾਂ(8) ਧਨੀ ਡਾਢਾ ਗੱਲਾਂ ਬੁਝੀਆਂ ਏਸ ਨਤਾਰੀਆਂ ਨੀਂ

ਸਹਿਤੀ ਜੋਗੀ ਸੇ ਕੁਰਲੀ ਫਿਰਾਦੀ ਹੈ ਤੇ ਪੁੱਛਦੀ ਹੈ ॥

**ਸਹਿਤੀ**

ਭਲਾ ਦੱਸਖਾਂ ਜੋਗੀਆ ਚੋਰ ਸਾਡਾ ਹੁਣ ਕੇਹੜੀ ਗੁਠ ਨੂੰ ਉਠ ਗਿਆ
ਕਿੱਥੇ ਪੈਂਦਾ ਗਲਾ ਹੈ ਸਜਨਾਂ ਦਾ ਛੁਰੀ ਫੇਰ ਉਹ ਕਾਲਜਾ ਕੁਠ ਗਿਆ
ਦੁਖ ਜਾਰਦਾ ਸੀਨੇਂ ਨਸੂਰ(9) ਹੋਇਆ ਮੁੰਜ ਫੁਲਕੇ ਅੱਜ ਉਹ ਫੁਟ ਗਿਆ
ਮਿਲੇ ਯਾਰ ਸਾਡੀ ਜਾਨ ਛੁੱਟ ਜਾਵੇ ਸਾਡਾ ਕਾਲਜਾ ਸੱਲਕੇ ਸੁੱਟ ਗਿਆ

(1) ਜਿਵੇਂ ਜੀਉ ਤੇ ਜਾਮਾ ਸਰੀਰ ਦੇ ਨਾਲ ਹੀ ਰੈਂਹਦਾ ਹੈ ਤਿਵੇਂ ਯਾਰ ਨੂੰ ਭੀ ਆਪਣੇ ਕੋਲੋਂ ਦੂਰ ਕੀਤਾ ਨਹੀਂ ਜਾਂਦਾ ਐਸ ਲਈ ਜੀਉ ਜਾਮੇ ਦਾ ਅਰਥ ਯਾਰ ਹੋ ਗਿਆ (2) ਐਂਵੇਂ ਲੋਕ ਜੀਉ ਪਰਛਾਵਾ ਕਰਦੇ ਹੈਂ ਧਰਮ ਦੇਂਦੇ ਹੈਂ (3) ਮੁੱਖਣਾ ਵਿੱਚ ਘਿਉ ਦੇ ਦੀਵੇ ਬਾਲਕੇ ਚੂਰੀਆਂ ਦਾ ਚੜ੍ਹਾਵਾ ਚੜ੍ਹਾਵਾਂ (4) ਰਮਲ ਅਰਥਾਤ ਪੋਤੇ ਹੋਰ ਹੋਰ ਫਕੀਰ ਮੈਂ ਰਮਲੀ ਨਾਲ ਸ਼ਗਨ ਵਿਚਾਰਕੇ ਦਸਦੇ ਹੋਂਦੇ ਹੈਂ (5) ਸਾਡੇ ਸ਼ਗਨ ਵਿਚਾਰਨ ਦੀ ਵਿੱਦਿਆ ਵਿਚ ਤੇਰੇ ਪਰੀਤ ਦੇ ਰੋਗ ਦਾ ਮੁਢ ਤੇਰਿਆਂ ਪੋਤੜਿਆਂ ਵਿਚ ਬੱਝਾ (6) ਕੁਆਰੀ ਕੁੜੀਆਂ ਦੇ ਸਿਰ ਦੇ ਵਾਲ ਜੋ ਪਟੀਆਂ ਦੇ ਰੂਪ ਦੇ ਨਾਂ ਹੋਣ ਗੁੰਦ ਵਾਂਗੂ ਨਾਂ ਹੋਣ ਛੱਤਾ ਕਹਾਉਂਦੇ ਹੈਂ ਐਥੇ ਛੱਤਿਆਂ ਨਾਲ ਦਾ ਅਰਥ ਕੁਆਰ ਤੇ ਜੁਆਨੀ ਦੇ ਮੁੱਢ ਦਾ ਸਮਾਂ ਹੈ ਉਹ ਸਮਾਂ ਜਦੋਂ ਲੜਕਪੁਣਾ ਜਾਂਦਾ ਰਿਹਾ ਹੋਵੇ ਪਰ ਅਜੇ ਪੂਰੀ ਜੁਆਨੀ ਭਰੀ ਨਾ ਹੋਵੇ (7) ਲਟਕਦੀ ਚਾਲਾਂ (8) ਗਲ ਦੇ ਧਨ ਦਾ ਬਹੁਤ ਰਖਣ ਵਾਲਾ ਗਲਾਂ ਦਾ ਭਰਿਆ ਗਲਾਂ ਦੀ ਬਾਬਲੀ ਗਲਾਂ ਨਾਲ ਭਰਪੂਰ (9) ਨਸੂਰ ਫੋੜਾ ਜੋ ਸਧਾਰਨ ਨਿੱਤ ਵਗਦਾ ਰੈਂਹਦਾ ਹੈ ਤੇ ਚੰਗਾ ਔਖਾ ਹੋਂਦਾ ਹੈ ॥

**ਜੋਗੀ** — ਤੈਨੂੰ ਪਰੇਮ ਹੈ ਉਨ੍ਹਾਂ ਦਾ ਭਾਗ ਭਰੀਏ ਜਿਨ੍ਹਾਂ ਡਾਰੀਆਂ ਬਾਰ ਲਤਾੜੀਆਂ ਨੀ
ਹੱਸੀ ਹੋਰਾਂ ਸੁਆਲੀਆਂ ਨਾਲ ਆ ਜਾਂਦੀ ਹੈ ਇਨ੍ਹਾਂ ਨੂੰ ਫੇਰ
ਸਹਿਤੀ ਜੋਗੀ ਨੂੰ ਕੈਂਹਦੀ ਹੈ ॥ ॥ ॥

**ਸਹਿਤੀ** — ਤੁਸੀਂ ਪੂਰੇ ਜੋਗੀ ਪਰਤੀਤ ਹੁੰਦੇ ਓ ਮਹਾਰਾਜ ਹਾਲੇ ਕਿਰਪਾ ਕਰੋ ਮੈਂ
ਆਉਂਦੀ ਹਾਂ ਫੇਰ ਭੁਲ ਕੇ ਪੁਛਾਂਗੀ

( ਬਾਹਰ ਸਭ )

## ਚੌਥਾ ਅੰਕ
## ਚੌਥੀ ਝਾਕੀ
## ਕਾਲਾ ਬਾਗ਼
## ਜੋਗੀ ਦੀ ਕੁਟੀਆਂ

(ਅੰਦਰ ਰਾਂਝਾ)

**ਰਾਂਝਾ ਅਪਨੇ ਆਪ ਨੂੰ** —
ਮਿਲੇ ਚਿਰਾਂ ਦੇ ਵਿਛੜੇ ਯਾਰ ਮੇਰੇ ਟੂਟੀ ਅੱਗ ਤੇ ਅੱਗ ਲਗਾ ਗਾਈਆਂ
ਅੱਗੇ ਦਾ ਸੀ ਨਵਾਂ ਹੁਣ ਹੋਰ ਹੋਇਆ ਵੇਖ ਭੁੜਕ ਦੀ ਤੇਲ ਪਾ ਗਾਈਆਂ
ਭੈ ਜੇਹੜੀਆਂ ਰਾਤਾਂ ਦਾ ਰਾਂਝਣੇ ਨੂੰ ਸੋਈ ਰਾਤਾਂ ਕੈਂਕੜੇ ਨੂੰ ਆ ਗਈਆਂ
ਘਰੋਂ ਕੱਢ ਕੇ ਕੂੜੀ,ਤੇ ਸੁੱਟਿਆ ਹੈ ਸੁਰਗੋਂ ਕੱਢ ਕੇ ਨਰਕ ਵਿਚ ਪਾ ਗਈਆਂ
ਇਕ ਰਾਂਝਾ ਗਈ ਦੂਜਾ ਵਰ ਗਿਆ ਲੋਕ ਮਾਰਦੇ ਨਾਲ ਨਹੋਰਿਆਂ ਦੇ
ਕੈਂਹਣ ਭਾਗਿਆਂ ਦਾ ਮੈਂ ਸੱਤ ਬੀਬੀ ਹਾਰੇ ਰਸ ਅੱਗੇ ਕਮ ਲੋੜਿਆਂ ਦੇ
ਝਾਕਾ ਦੇਕੇ ਬਾਗ਼ ਬੈਕੁੰਠ ਵਾਲਾ ਫੇਰ ਸੰਗਲਾਂ ਦੇ ਵਲ ਤੋਰਿਆ ਕਿਉਂ
ਮੇਰਾ,[੨] ਵਡ੍ਹੇ ਜਹਾਜ ਸੀ ਆਲੂ,[੩] ਲੱਗਾ ਬੰਨੇ ਲਾਇਕੇ ਫੇਰ ਮੁੜ ਬੋੜਿਆ ਕਿਉਂ
ਫੌਜਦਾਰ ਨਹੀਓਂ ਸਿਆਂ ਹੁਕਮ ਅੱਗਾ ਕਰ ਮੁਲਖ ਨੂੰ ਚੋੜ ਚੁਪੱਟ ਸੁੱਟਾਂ
ਨਾਲ ਫੌਜ ਨਹੀਓਂ ਪਕੜ[੪] ਖੇੜਿਆਂ ਨੂੰ ਹੱਥ ਪੈਰ ਤੇ ਨੱਕ ਕੰਨ ਕੱਟ ਸੁੱਟਾਂ
ਨਹੀਂ ਚਮਤਕਾਰਾ ਕੋਈ ਮੈਂ ਹਰੂ[੫] ਫੂਕਾਂ ਜੜ੍ਹ ਖੇੜਿਆਂ ਦੀ ਮੁੱਢੋਂ ਪੱਟ ਸੁੱਟਾਂ
ਧੂੰਆਂ ਧੂਪ ਧੁਖਾਇਕੇ ਪੜ੍ਹ ਕਾਮਣ ਕਾਲ ਜੇਹਾ ਮੈਂ ਦੂਤੀਆਂ ਚੁੱਟ[੬] ਸੁੱਟਾਂ
ਜੱਟ ਫੂਟ ਤੇ ਪੱਟ ਤੇ ਫੱਟ ਬੱਧੇ ਦੇਣ ਕੰਮ ਮੈਂ ਬਹੁ ਕੇ ਸੱਟ ਸੁੱਟਾਂ
ਪਾਰ ਹੋਵੇ ਸਮੁੰਦਰੋਂ ਹੀਰ ਬੈਠੀ ਬੁੱਕਾਂ ਨਾਲ ਸਮੁੰਦਰ ਨੂੰ ਡੱਟ ਸੁੱਟਾਂ

ਔਖਿਆਂ ਆਇਆ

(੧) ਸਾਨੂੰ ਦੋ ਘਾਟੇ ਪਏ ਇੱਕ ਤਾਂ ਵੱਨ ਖੋਹੀ ਗਈ ਦੂਜਾ ਕੰਨ ਪੜਾਉਣ ਸਿਰ ਮੁਨਾਉਣ ਸੁਆਹ ਲਾਉਣ ਨਾਲ ਸਰੀਰ ਦਾ ਰੰਗ ਰੂਪ (੨) ਸੋਨਾ ਪਤੀ ਫੌਜਾਂ ਤੇ ਹੁਕਮ ਚਲਾਉਣ ਵਾਲਾ (੩) ਹੁਕਮ ਦੇਕੇ ਫੌਜਾਂ ਨੂੰ ਕਹਾਂ ਕਿ ਪੜ ਸਾੜ ਦਿਓ (੪) ਜਾਦੂ ਟੂਣੇ ਕਰਾਂ (੫) ਬਹੁ ਵਚਨ ਹੈ ਕਾਮਣ ਦਾ ਜੀਹਦਾ ਅਰਥ ਹੈ ਜਾਦੂ ਟੂਣਾ (੬) ਤੀਰਾਂ ਨਾਲ ਵਿੰਨ੍ਹ ਲਵਾਂ

ਰਾਂਝੇ ਦੀਆਂ ਅਖੀਆਂ ਤੋਂ ਹੰਜੂ ਤ੍ਰਿਪ ਤ੍ਰਿਪ ਦਪਕਦੇ ਹੈਂ ॥੬॥

(ਅੰਦਰ ਇਕ ਕੁੜੀ)

**ਇਕ ਕੁੜੀ** — ਏਂਦਾ ਕਾਸਨੂੰ ਬੀਰ[1] ਬਤਾਲਿਆ ਵੇ ਕਿਉਂ ਕਰਦਾ ਹੈਂ ਪਿਆ ਤੂੰ ਵਿਲਾਪ ਮੀਆਂ
ਲਿਆ ਦੇਖ ਸਿਆਣ ਦੀ ਮੈਂ ਪਛਾਣ ਤੇਰੀ ਤੈਨੂੰ ਆ ਪ੍ਰੇਮਦਾ ਹੈ ਤੈਨੂੰ ਤਾਪ ਮੀਆਂ
ਲਾ ਜ਼ੋਰ ਲਲਕਾਰ ਤੂੰ ਪੀਰ ਪੰਜੇ ਤੇਰਾ ਦੂਰ ਹੋਵੇ ਦੁਖ ਤਾਪ[2] ਮੀਆਂ
ਜਿਨ੍ਹਾਂ ਆਸਰਾ ਜ਼ੋਰ ਨ ਮਾਣ ਕੋਈ ਕਰਦਾ ਮਦਤ ਹੈ ਉਨ੍ਹਾਂ ਦੀ ਆਪ[3] ਮੀਆਂ

**ਜੋਗੀ** — ਜ਼ੋਰ ਅਪਣਾ ਮੈਨੂੰ ਹੁਣ ਯਾਦ ਆਇਆ ਬਾਲਨਾਥ ਮੇਰਾ ਗੁਰੂ ਬਾਪ ਹੈ ਨੀਂ
ਮੈਨੂੰ ਆਸਰਾ ਇਕ ਕਰਤਾਰ ਦਾ ਹੈ ਕਰਨਾ ਉਸਦਾ ਰਾਤ ਦਿਨ ਜਾਪ ਹੈ ਨੀਂ

(ਬਾਹਰ ਕੁੜੀ)

ਜੋਗੀ ਤ੍ਰਪਕਦਾ ਹੈ ਤੇ ਰੰਗਪੁਰ ਦੇਆਂ ਤ੍ਰਿਜਣ ਦੀਆਂ ਕੁੜੀਆਂ ਆਕੇ ਜੋਗੀ ਦੇ ਧੂਏਂ ਨੂੰ ਫੋਲਦੀਆਂ ਖੱਪਰ ਤੋੜਦੀਆਂ ਚਿਮਟਾ ਭੰਗ ਪੋਸਤ ਧੂਪ ਖਲਾਰ ਦੀਆਂ ਖਿਲੀਆਂ ਹੈਂ ਜੋਗੀ ਹਥ ਵਿਚ ਫੌਹੜੀ ਫੜਕੇ ਉਨ੍ਹਾਂ ਨੂੰ ਭਜਾਉਂਦਾ ਹੈ ਤੇ ਕੈਂਹਦਾ ਹੈ ਅਰੀ ਕੁਤਕਾ ਸਾਥ ਕਹਾਂ ਚਲੀਆਂ ਹੋ ਹੋਰ ਸਭ ਭਜ ਜਾਂਦੀਆਂ ਹੈ ਤੇ ਸੈਲਾਂ ਹਥ ਆ ਜਾਂਦੀ ਹੈ ॥

**ਸੈਲਾਂ** (×ਮਾਰਦੀਆ) — ਮੈਨੂੰ ਮਾਰ ਨ ਜੋਗੀਆ ਬ੍ਰਾਹਮਣੀ ਵੇ ਰਖ ਲਈਂ ਮੀਆਂ ਮਸਤਾਨਿਆਂ ਵੇ
ਤੇਰੀ ਫੌਹੜ ਹੈ ਦੇਉਂਦੀ ਅਸੀਂ ਪਰੀਆਂ ਇਕ ਲਤ ਲੱਗੀ ਮਰ ਜਾਨੀਆਂ ਵੇ
ਜੇਹੜੀ ਦਸਨੀ ਗੱਲ ਤੂੰ ਦੱਸ ਮੈਨੂੰ ਪੈਰੀਂ ਹੱਥ ਤੇਰੇ ਅਸੀਂ ਲਾਨੀਆਂ ਵੇ
ਤੇਰਾ ਭੇਤ ਨਾ ਕਿਸੇ ਨੂੰ ਮੂਲ ਦੱਸਾਂ ਮੈਂ ਤਾਂ ਸੌਂਹ ਕੁਰਾਨ ਦੀ ਖਾਨੀਆਂ ਵੇ

**ਜੋਗੀ** (×ਹੀਰਨੂੰ) — ਜਾਹ ਆਖਣਾ ਭੁਲਾ ਕੀਤਾ ਸਾਨੂੰ ਹਾਲ ਤੇਂ ਚਾ ਪੁ[4]ਥੇ ਹਾਲ ਕੀਤਾ
ਝੁੰਡਾ ਪ੍ਰੇਮਦਾ ਸੀ ਚਿਟਾ ਦੁੱਧ ਵਾਂਙੂੰ ਉਹ ਪਾ ਮਜੀਠ ਰਾਮ ਲਾਲ ਕੀਤਾ
ਸੋਨਾ ਕੁੰਦਨੀਂ ਅਗਾਂਹ ਦਾ ਤਾਉ ਦੇਕੇ ਚਾ ਅੰਦਰੋਂ ਬਾਹਰੋਂ ਲਾਲ ਕੀਤਾ

(੧) ਦੇਖੋ ਪੱਨਾ ੭੬ ਨੋਟ ੧੧ (੨) ਚਮਕਾ ਸਦਕੇ ਉਨ੍ਹਾਂਨੂੰ ਉਭਾਰਕੇ ਤੇਰੀ ਸਹਾਇਤਾ ਕਰਨ (੩) ਰਬ ਆਪ (੪) ਮਜੀਠ ਦਾ ਰੰਗ ਲਾਲ ਸੂਹਾ ਹੋਂਦਾ ਹੈ ਜੇ ਓਹਦੇ ਵਿਚ ਕੋਈ ਚਿਟਾ ਕਪੜਾ ਡੋਬਿਆ ਜਾਏ ਤਾਂ ਸੂਹਾ ਹੋ ਜਾਂਦਾ ਹੈ ਜੋਗੀ ਕੈਂਹਦਾ ਹੈ ਕਿ ਹੀਰ ਦੇ ਪ੍ਰੇਮ ਦਾ ਝੁੰਡਾ ਪਹਿਲੇ ਪਹਿਲੇ ਚਿੱਟਾ ਸੀ ਅਰਥਾਤ ਉਮੈਦ ਦੇਣ ਵਾਲਾ ਸੀ ਕੋਈ ਨਾ ਉਮੈਦੀ ਦਾ ਧਬਾ ਉਸਨੂੰ ਨ ਲੱਗਿਆ ਸੀ ਪਰ ਹੁਣ ਰਾਮਨੇਂ ਮੇਰਾ ਲਹੂ ਨਚੋੜਕੇ ਉਸ ਲਹੂ ਨਾਲ ਝੁੰਡੇ ਨੂੰ ਲਾਲ ਕਰ ਦਿੱਤਾ (੫) ਐਹਮਦ ਸ਼ਾਹ ਅਬਦਾਲੀ ਨਾਦਰ ਸ਼ਾਹ ਦਾ ਖਜ਼ਾਨਚੀ ਸੀ ਜਦੋਂ ਨਾਦਰ ਸ਼ਾਹ ੧੭੪੭ ਵਿਚ ਮਾਰਿਆ ਗਿਆ ਤਾਂ ਐਹਮਦ ਸ਼ਾਹਨੇਂ ਸਾਰਾ ਧਨ ਪਦਾਰਥ ਤੇ ਕੰਧਾਰ ਦਾ ਸੂਬਾ ਦੱਬ ਲਿਆ ਹਿੰਦੁਸਤਾਨ ਵਿਚ ਮੁਗ਼ਲਾਂ ਦੀ ਬਾਦਸ਼ਾਹੀ ਦਾ ਬੁਰਾ ਹਾਲ ਹੋਇਆ ਸੀ ਦਿਨੋਂ ਦਿਨ ਉਨ੍ਹਾਂ ਦੇ ਮੁਲਕ ਦੇ ਟੋਟੇ ਟੋਟੇ ਹੋ ਰਹੇ ਸੀ ਮਰਹੱਟਿਆਂ ਨੇਂ ਮੁਗ਼ਲ ਬਾਦਸ਼ਾਹਾਂ ਦਾ ਨਕ ਵਿਚ ਦਮ ਕੀਤਾ ਹੋਇਆ ਸੀ ਸਾਰੇ ਮੁਲਕ ਤੇ ਆਪ ਹੁਕਮ ਚਲਾਉਂਦੇ ਸੀ ਦਿੱਲੀ ਦੇ ਬਾਦਸ਼ਾਹ ਨੂੰ ਕੁਝ ਨਹੀਂ ਜਾਣਦੇ ਸੀ ਏਹ ਹਾਲ ਹਿੰਦੁਸਤਾਨ ਦਾ ਦੇਖਕੇ ਐਹਮਦ ਸ਼ਾਹਨੇਂ ਚੰਗਾ ਵੇਲਾ ਤੱਕਕੇ ਛੇ ਵਾਰ ਹਿੰਦੁਸਤਾਨ ਤੇ ਚੜ੍ਹਾਈ ਕੀਤੀ ਚੰਗੀ ਤਰ੍ਹਾਂ ਲੁਟਿਆ ਪੁਟਿਆ ਐਨੇ ਲੋਕਾਂ ਦੇ ਖ਼ੂਨ ਕੀਤੇ ਕਿ ਜੀਹਦਾ ਕੈਹਣਾ ਹੀ ਚੰਗਾ ਨਹੀਂ ਪੰਜਾਬ ਨੂੰ ਮੁਗ਼ਲਾਂ ਤੋਂ ਖੋਹ ਲਿਆ ਤੇ ਪਾਣੀ ਪਤਦੀ ਲੜਾਈ ਵਿਚ ਬੜੀ ਭਾਰੀ ੧੭੬੧ ਹਾਰ ਦਿੱਤੀ ×ਐਹਮਦ ਸ਼ਾਹਨੇਂ ਹਿੰਦੁਸਤਾਨ ਦੇ ਵੈਰ ਪੈਕੇ ਟੁਕੜੇ (ਪਿੰਡ ਦੇ ਪਿੰਡ) ਪਟ ਠੁਡਕੇ ਅਰਥਾਤ ਢੇਹੇ ਦੇ ਸਮਾਨ ਕਰ ਦਿੱਤੇ ਸੇ ਉਸੇ ਤਰਹਾਂ ਜੋਗੀ ਕੈਂਹਦਾ ਹੈ ਕਿ ਹੀਰਨੇਂ ਮੇਰੇ ਵੈਰ ਪੈਕੇ ਮੇਰਾ ਫਕਾ ਨ ਛਡਿਆ

ਐਹਮੰਦ ਸ਼ਾਹ ਦਾਂਦੂ ਮੇਰੇ ਵੈਰ ਪੈਕੇ ਪਟ ਠੁਡਕੇ ਚਕਦਾ ਤਾਲ ਕੀਤਾ

ਜੋਗੀ

ਘਰ ਬਾਰ ਦੇ[1] ਹਾਰ ਸਿੰਗਾਰ ਰਨਾਂ ਨਾਲ ਤੀਮੀਆਂ ਸਾਕ ਤੇ ਸੈਨ ਮੀਆਂ
ਏਹ ਤੀਮੀਆਂ ਸੱਚ ਦੀਆਂ ਮਾਲਕਾਂ ਹੈਂ ਏਹ ਦਿਲਾਂ ਦੀਆਂ ਲੈਣ ਤੇ ਦੇਣ ਮੀਆਂ
ਛਿਖ਼ ਚਤੁਰੀਆਂ ਨਾਲ ਏਹ ਮਰਦ ਛਲਦੇ ਹੈਂ ਸਿਰ ਜਾਨ ਸਦਕੇ ਕਰ ਦੇਣ ਮੀਆਂ
ਏਹ ਮੋਹਰੀਆਂ ਜੋੜਨੇ ਜੋੜਦੀਆਂ ਹੈਂ ਅਤੇ ਬੁਰੀਆਂ ਮੋਹਰਦੀਆਂ ਐਨ ਮੀਆਂ
ਬਾਗ਼ ਛੱਡ ਗਏ ਗੋਪੀਚੰਦ ਜਹੇ ਯੂਨਸ ਮੱਛੀ ਦੇ ਪੇਟ ਮੁਸਾ ਗਿਆ
ਨੌਸ਼ੇਰਵਾਂ ਛੱਡ ਬਗ਼ਦਾਦ ਟੁਰਿਆ ਓਹ ਭੀ ਅਪਣੀ ਵਾਰ ਲੰਘਾ ਗਿਆ
ਆਦਮ ਛੱਡ ਬੈਕੁੰਠ ਦਾ ਬਾਗ਼ ਨੱਠਾ ਭੁਲੇ ਵਿਸਰੇ ਕਣਕ ਨੂੰ ਖਾ ਗਿਆ
ਫ਼ਰਊਨ ਨੂੰ ਖ਼ੁਦਾ ਕਹਾਇਕੇ ਤੇ ਮੂਸਾ ਨਾਲ ਉਸ਼ਟੰਡ ਜਗਾ ਗਿਆ
ਨਮਰੂਦ ਸ਼ਦਾਦ ਜਹਾਨ ਉੱਤੇ ਨਰਕ ਅਤੇ ਬੈਕੁੰਠ ਬਣਾ ਗਿਆ
ਧਨ ਜੋੜਦਾ ਜੋੜਦਾ ਅਤੇ ਕਾਰੂੰ ਸਿਰ ਅਪਣੇ ਪੰਡ ਉਠਾ ਗਿਆ

(੧) ਜੇ ਤੀਮੀਆਂ ਨ ਹੋਣ ਤਾਂ ਘਰ ਭਾਂ ਭਾਂ ਕਰਨ ਲਗੂ ਕਿਉਂ ਕਿ ਜੇ ਤੀਮੀ ਨ ਹੋਵੇ ਤਾਂ ਬਾਲ ਬੱਚੇ ਭੀ ਨ ਹੋਣਗੇ ਐਸ ਲਈ ਘਰ ਵਿਚ ਧੂਮਾਂ ਧੁੱਮ ਨਹੀਂ ਹੋਂਦੀ ਸੁੰਞਾ ਸੁੰਞਾ ਲਗਦਾ ਹੈ (੨) ਘਰ ਬਾਰ ਕਾਰ ਵਿਹਾਰ ਦੇ ਸਮਿਆਨ ਕੱਠੇ ਕਰਦੀਆਂ ਹੋਂਦੀਆਂ ਹੈਂ (੩) ਇਕ ਪੈਗ਼ੰਮਬਰ ਦਾ ਨਾਉਂ ਹੈ ਮੁਸਲਮਾਨ ਮੰਨਦੇ ਹੈਂ ਕਿ ਰਬ ਨੇ ਉਨ੍ਹਾਂ ਨੂੰ ਨੈਨਵੇ ਨਗਰ ਦੇ ਲੋਕਾਂ ਦੇ ਉਪਦੇਸ਼ ਕਰਨ ਲਈ ਭੇਜਿਆ ਸੀ ਓਹ ਮੂਸਾ ਦੇ ਮੱਤ ਦਾ ਪਰਚਾਰ ਕਰਦੇ ਸੀ ਲੋਕ ਉਨ੍ਹਾਂ ਦਾ ਕਿਹਾ ਨਹੀਂ ਮੰਨਦੇ ਸੇ ਐਸ ਲਈ ਉਨ੍ਹਾਂ ਨੇ ਸਰਾਪ ਦਿੱਤਾ ਕਿ ਤੁਸਾਡੇ ਉੱਤੇ ਰਬ ਕੋਈ ਬਿਪਤਾ ਪਾਊਗਾ ਏਹ ਕੈਹਕੇ ਅਪਣੇ ਬਾਲ ਬੱਚਿਆਂ ਸਮੇਤ ਸ਼ੈਹਰ ਤੋਂ ਨਿਕਲ ਆਏ ਲੋਕ ਪੀਛੋਂ ਡਰਕੇ ਸੱਚੇ ਰਸਤੇ ਤੇ ਆ ਗਏ ਐਸ ਲਈ ਉਨ੍ਹਾਂ ਤੇ ਬਿਪਤਾ ਨ ਪਈ ਯੂਨਸ ਨੂੰ ਏਸ ਦਾ ਪਤਾ ਨ ਲਗਾ ਇਕ ਦਿਨ ਸ਼ੈਹਰ ਦਾ ਹਾਲ ਜਾਨਣ ਲਈ ਤੁਰੇ ਆਉਂਦੇ ਸੇ ਕਿ ਸ਼ੈਤਾਨ ਨੇ ਉਨ੍ਹਾਂ ਨੂੰ ਬੈਹਕਾਇਆ ਕਿ ਸ਼ੈਹਰ ਵਾਲਿਆਂ ਤੇ ਬਿਪਤਾ ਤਾਂ ਕੋਈ ਆਈ ਨਹੀਂ ਜੇ ਤੂੰ ਵੜੇਂਗਾ ਤਾਂ ਲੋਕ ਤੈਨੂੰ ਝੂਠਾ ਕੈਹਣਗੇ ਯੂਨਸ ਸ਼ੈਹਰ ਵਿਚ ਨ ਗਏ ਮੁੜਕੇ ਇਕ ਦਰਯਾ ਦੇ ਕੰਢੇ ਬੇੜੀ ਵਿਚ ਬੈਠ ਗਏ ਮਲਾਹ ਨੇ ਓਹਨਾਂ ਨੂੰ ਦਰਯਾ ਵਿਚ ਸੁਟ ਦਿੱਤਾ ਈਸ਼ਰ ਦੀ ਮਾਇਆ ਦੇਖੋ ਕਿ ਇਕ ਮੱਛੀ ਉਨ੍ਹਾਂ ਨੂੰ ਨਿਗਲ ਗਈ ਕੁਝ ਸਮੇਂ ਓਹ ਮੱਛੀ ਦੇ ਢਿੱਡ ਵਿਚ ਪਏ ਰਹੇ ਫੇਰ ਭਗਵਤ ਦੀ ਮਾਇਆ ਨਾਲ ਮੱਛੀ ਨੇ ਉਨ੍ਹਾਂ ਨੂੰ ਦਰਯਾ ਦੇ ਕੰਢੇ ਉਗਲ ਦਿੱਤਾ ਫੇਰ ਏਹ ਨੈਨਵਾ ਦੇ ਸ਼ੈਹਰ ਬੜੇ ਆਦਰ ਮਾਨ ਨਾਲ ਵੜੇ ਤੇ ਧਰਮ ਚਰਚਾ ਵਿਚ ਅਪਣੀ ਉਮਰ ਬਤੀਤ ਕੀਤੀ (੫) ਈਰਾਨ ਦੇ ਬਾਦਸ਼ਾਹ ਦਾ ਨਾਉਂ ਹੈ ਜੋ ਮਹੰਮਦ ਸਾਹਬ ਦੇ ਵੇਲੇ ਰਾਜ ਕਰਦਾ ਸੀ ਏਹ ਪੁਜ ਕੇ ਨਿਆਂਕਾਰੀ ਤੇ ਮੁਸ਼ੀਲ ਸੀ ਏਹਨੇ ਇਕ ਨਗਰ ਜੀਹਦਾ ਨਾਉਂ ਬਾਗ਼ਦਾਦ ਰਖਿਆ ਸੀ ਇਰਾਕ ਵਿਚ ਬਸਾਇਆ ਬਾਗ਼ਦਾਦ ਦਾ ਅਰਥ ਹੈ ਨਿਆਉਂ ਦਾ ਬਾਗ਼ (੬) ਦੇਖੋ ਪੱਨਾਂ ੬੬ ਨੋਟ ੧ (੬) ਦੇਖੋ ਪੱਨਾ ੬੬ ਨੋਟ ੩ (੭) ਦੇਖੋ ਪੱਨਾ ੬੬ ਨੋਟ ੩ (੮)
ਇਰਾਕ ਇਕ ਬਾਦਸ਼ਾਹ ਦਾ ਨਾਉਂ ਹੈ ਜੋ ਇਬਰਾਹੀਮ ਪੈਗ਼ੰਬਰ ਦੇ ਵੇਲੇ ਸੀ ਏਹ ਬਾਦਸ਼ਾਹ ਮੂਰਤੀ ਪੂਜਨ ਕਰਦਾ ਸੀ ਈਬਰਾਹੀਮ ਤਾਂ ਉਸ ਦਾ ਖੰਡਨ ਕਰਦਾ ਸੀ ਬਾਦਸ਼ਾਹ ਨੇ ਕਰੋਧ ਵਿਚ ਆਕੇ ਇਬਰਾਹੀਮ ਨੂੰ ਅਗ ਵਿਚ ਸੜਵਾਇਆ ਕੈਂਹਦੇ ਹੈਂ ਕਿ ਈਸ਼ਰ ਦੀ ਭਾਵੀ ਨਾਲ ਓਹ ਅਗ ਫੁਲਵਾੜੀ ਬਣ ਗਈ ਭਗਵਤ ਨੇ ਨਮਰੂਦ ਦੀ ਸੈਨਾਂ ਵਿਚ ਭੇਜੇ ਇਕ ਮੱਛਰ ਨਮਰੂਦ ਦੇ ਮਗ਼ਜ਼ ਵਿਚ ਚੜ੍ਹ ਗਿਆ ਤੇ ਓਹਦੀ ਜਾਨ ਲਈ ਹਰਜ ਨਹੀਂ ਕਿਸੇ ਅੱਗ

ਮੱਛਰ

ਇਬਰਾਹੀਮ ਦੇ ਸਾੜਨ ਲਈ ਨਮਰੂਦ ਨੇ ਤਿਆਰ ਕਰਾਈ ਸੀ ਉਸ ਤੇ ਨਰਕ ਬਨਾਉਣ ਦਾ ਭਾਉ ਲਿਆ ਗਿਆ ਹੈ ਕਿਉਂ ਕਿ ਨਰਕ ਵਿਚ ਭੀ ਪਾਪੀ ਅਗ ਵਿਚ ਸਾੜੇ ਜਾਂਦੇ ਹੈਂ (੯) ਆਦ ਦੀ ਕੌਮ ਦਾ ਇਕ ਬੜਾ ਅਭਿਮਾਨੀ ਬਾਦਸ਼ਾਹ ਹੂਦ ਪੈਗ਼ੰਮਬਰ ਦੇ ਵੇਲੇ ਹੋਇਆ ਹੈ ਹੂਦ ਓਹਨੂੰ ਉਪਦੇਸ਼ ਕਰਦੇ ਸੇ ਕਿ ਤੂੰ ਧਰਮ ਦਾ ਸੱਚਾ ਰਸਤਾ ਫੜ ਨਾਲੇ ਓਹਨੂੰ ਬੈਕੁੰਠ ਦਾ ਲਾਲਚ ਦੇਂਦਾ ਸੀ ਸ਼ੱਦਾਦ ਨੇ ਕਿਹਾ ਕਿ ਮੈਂ ਐਸੇ ਜਹਾਨ ਤੇ ਬੈਕੁੰਠ ਤਿਆਰ ਕਰਾਊਂਗਾ ਫੇਰ ਓਹਨੇ ਇਕ ਸੁੰਦਰ ਮੈਹਲ ਬਣਾਇਆ ਓਹਦੇ ਚੌਹੀਂ ਪਾਸੀਂ ਬਾਗ਼ ਬਣਵਾਇਆ ਜੀਹਦੇ ਵਿਚ ਨੈਹਰਾਂ ਵਗਦੀਆਂ ਸੀਆਂ ਏਸ ਅਸਥਾਨ ਦਾ ਨਾਉਂ ਬੈਕੁੰਠ ਰਖਿਆ ਗਿਆ ਜਦੋਂ ਪੂਰਾ ਤਿਆਰ ਹੋ ਚੁਕਿਆ ਤਾਂ ਸ਼ੱਦਾਦ ਓਹਦੇ ਦੇਖਣ ਨੂੰ ਗਿਆ ਰਸਤੇ ਵਿਚ ਜਮਦੂਤ ਓਹਦੀ ਪੌਣ ਤੇ ਆ ਵੱਜੇ (੧੧) ਦੇਖੋ ਪੱਨਾ ੭੩ ਨੋਟ ੧੦

ਨਾਲ ਦੌਲਤਾਂ ਹੁਕਮ ਪਰਤਾਪ ਮੈਹਮਾ ਸੁਲੇਮਾਨ[1] ਅਨੰਦ ਲੁਟਾ ਗਿਆ
ਏਸ ਜਗ ਵਿਚ ਆਣ ਸਿਕੰਦਰ[2] ਭੀ ਸਤਾਂ ਭੌਆਂ ਤੇ ਹੁਕਮ ਚਲਾ ਗਿਆ
ਹੰਕਾਰ ਸ਼ੈਤਾਨ[3] ਨੂੰ ਖੁਆਰ ਕੀਤਾ ਮੱਥੇ ਫਿਟਕ ਦਾ ਤਿਲਕ ਲਗਾ ਗਿਆ
ਮੰਗੀ ਓਟ ਨ ਜ਼ਿਕਰੀਏ[4] ਰਬ ਸੱਚੇ ਤਨ ਅਪਣਾ ਆਪ ਚਰਾ ਗਿਆ
ਬਾਗਾ ਤੁਸੀਂ ਭੀ ਛੱਡਕੇ ਜਾਵਣਾ ਹੈ ਹਰ ਕੋਈ ਐਸੇ ਫੇਰ ਪਾ ਗਿਆ
ਸਿਆਣੇ ਕੈਹਣ ਓਹ ਆਪ ਹੀ ਕਰਨਹਾਰਾ ਸਿਰ ਬੰਦਿਆਂ ਦੇ ਗਿਲ੍ਹਾ ਆ ਗਿਆ

**ਸਹਿਤੀ**

ਪੜ੍ਹ ਕੁਤਾਬਿਆਂ ਦੀ ਕਹੀ ਖੇਲ ਬੈਠਾ ਬੜਾ ਮਸਖਰਾ ਹੈਂ ਖੜ ਬਾਵਲਾ ਵੇ
ਅਸੀਂ ਇਕ ਬੁਝਾਰਤ ਕੂੰਡਿਆਂ[5] ਦੀ ਭੁਲ ਦੱਸ ਖਾਂ ਕੀ ਹੈ ਰਾਵਲਾ ਵੇ
ਕੀ ਫੇਰ ਹੈ ਕਾਸਦਾ ਏਹ ਬਾਸਣ ਸਾਨੂੰ ਦੱਸ ਖਾਂ ਮੋਹਣਿਆਂ ਸਾਂਵਲਾ ਵੇ
ਕੀ ਰੱਖਿਆ ਹੈ ਅਸੀਂ ਭੇਟ ਤੇਰੀ ਗਿਲੇ ਆਪਨੂੰ ਬਹੁਤ ਉਤਾਵਲਾ ਵੇ

**ਜੋਗੀ**

ਜੋ ਕੁਝ ਕੈਹਨ ਫਕੀਰ ਸੋ ਰਬ ਕਰਦਾ ਐਵੇਂ ਜੋਗੀ ਨੂੰ ਆਖ ਵਡੂਰਿਆ[6] ਹੈ
ਉੱਤੇ ਪੀਲ ਪੈਸੇ ਲਾਲ ਰੋਕ ਰੱਖੇ ਖੀਰ ਚਾਉਲਾਂ ਦਾ ਥਾਲ ਪੂਰਿਆ ਹੈ

(੧) ਦੇਖੋ ਪਨਾ ੬੬ ਨੋਟ (੨) ਚਕਰਵਰਤੀ ਸਕੰਦਰ ਯੂਨਾਨ ਦਾ ਬਾਦਸ਼ਾਹ ਹੋਇਆ ਹੈ ਜੀਹਨੇਂ ਰਾਜ ਮਤੂੰ ਜਿਤਕੇ ੩੨੭ ਬਰਸ ਈਸਾ ਦੇ ਪਰਕਾਸ਼ੋਂ ਤੋਂ ਪਹਿਲੇ ਹਿੰਦੁਸਤਾਨ ਤੇ ਚੜ੍ਹਾਈ ਕੀਤੀ ਦਰਯਾ ਜੇਹਲਮ ਲੰਘਕੇ ਗੁਜਰਾਤ ਤੇ ਧਾਵਾ ਕੀਤਾ ਰਾਜਾ ਪੋਰੇ ਨਾਲ ਟਾਕਰਾ ਹੋਇਆ ਰਾਜਾ ਦੀ ਸੈਨਾ ਬੜੀ ਬਹਾਦਰੀ ਨਾਲ ਲੜੀ ਪਰ ਸਕੰਦਰ ਦੀ ਸੈਨਾ ਦੇ ਸ਼ਅਨੇ ਜੋ ਜੁੱਧ ਦੇ ਨਿਯਮਾਂ ਦੀ ਚੰਗੀ ਤਰਹਾਂ ਜਾਣੂ ਸੀ ਉਨ੍ਹਾਂ ਦੇ ਪੈਰ ਨਾ ਜੰਮ ਸੱਕੇ ਰਾਜਾ ਪੋਰੇ ਦੇ ਦੋਨੋਂ ਪੁਤ ਲੜਾਈ ਵਿਚ ਮਾਰੇ ਗਏ ਸਕੰਦਰ ਰਾਜਾ ਪੋਰੇ ਦੀ ਸੂਰਮਤਾਈ ਨੂੰ ਦੇਖਕੇ ਬਹੁਤ ਪਰਸਨ ਹੋਇਆ ਰਾਜ ਭਾਗ ਸਭ ਉਸਨੂੰ ਦੇ ਦਿੱਤਾ (੩) ਮੁਸਲਮਾਨਾਂ ਦੇ ਮੱਤ ਵਿਚ ਮੰਨਿਆਂ ਜਾਂਦਾ ਹੈ ਕਿ ਸ਼ੈਤਾਨ ਨੂੰ ਰਬ ਨੇਂ ਅਗਨੋਂ ਪੈਦਾ ਕੀਤਾ ਸੀ ਏਹ ਜਿੰਨ ਸੀ ਪਰ ਚੀਜ਼ਾਂ ਦੇ ਭੁਜਨ ਤੇ ਭਗਤੀ ਦੇ ਕਾਰਨ ਦੇਵਤਿਆਂ ਨਾਲ ਮਿਲਿਆ ਜੁਲਿਆ ਰੈਂਹਦਾ ਸੀ ਜਦੋਂ ਬਾਬੇ ਆਦਮ ਦਾ ਪੁਤਲਾ ਰਬ ਨੇਂ ਮਿਟੀਓਂ ਬਣਾ ਕੇ ਓਹਦੇ ਵਿਚ ਜਾਨ ਪਾਈ ਸਭ ਦੇਵਤਿਆਂ ਨੂੰ ਹੁਕਮ ਦਿਤਾ ਕਿ ਆਦਮ ਨੂੰ ਨਮਸਕਾਰ ਕਰੋ ਸ਼ੈਤਾਨ ਨੇਂ ਨਾ ਮੰਨਿਆਂ ਉਸੇ ਦਿਨੋਂ ਤੋਂ ਰਬ ਦੇ ਕੋਪ ਵਿਚ ਆ ਗਿਆ ਪਰ ਓਹਨੇਂ ਅਪਣਾ ਹੱਠ ਨ ਛੱਡਿਆ ਕੈਂਹਦੇ ਹੈਂ ਕਿ ਸ਼ੈਤਾਨ ਸਾਰੇ ਆਦਮੀਆਂ ਨੂੰ ਕੁਰਾਹ ਚਲਾਉਂਦਾ ਹੈ (੪) ਜ਼ਿਕਰੀਆ ਨਾਉਂ ਹੈ ਇਕ ਪੈਗ਼ੰਬਰ ਦਾ ਕੈਂਹਦੇ ਹੈਂ ਕਿ ਮਰਯਮ ਨੂੰ ਜਦ ਗਰਭ ਹੋਇਆ ਤਾਂ ਯਹੂਦੀਆਂ ਨੇਂ ਕਿਹਾ ਕਿ ਮਰਯਮ ਕੋਲ ਬਿਨਾਂ ਜ਼ਿਕਰੀਏ ਦੇ ਹੋਰ ਕੋਈ ਨਹੀਂ ਜਾਂਦਾ ਏਹ ਤਾਂ ਸਭ ਓਹਦੀ ਕਰਤੂਤ ਹੈ ਯਹੂਦੀਆਂ ਨੇਂ ਜ਼ਿਕਰੀਏ ਨੂੰ ਮਾਰਨ ਦੀ ਨੀਤ ਧਾਰ ਲਈ ਜ਼ਿਕਰੀਏ ਹੋਰੀਂ ਨੱਠੇ ਰਸਤੇ ਵਿਚ ਇਕ ਬ੍ਰਿਛ ਦੇਖਿਆ ਕਿ ਜਿਹਦੇ ਵਿੱਚੋਂ ਅਵਾਜ਼ ਆਈ ਕਿ ਤੂੰ ਮੇਰੇ ਵਿਚ ਆਕੇ ਓਟ ਲੈ ਬ੍ਰਿਛ ਫਟ ਗਿਆ ਜ਼ਿਕਰੀਏ ਹੋਰੀਂ ਵਿਚ ਜਾ ਵੜੇ ਫੇਰ ਜੁੜ ਗਿਆ ਪਰ ਸ਼ੈਤਾਨ ਨੇਂ ਉਨ੍ਹਾਂ ਦੀ ਖਿਰਕਣੀ ਫੜ ਰਖੀ ਓਹ ਬ੍ਰਿਛ ਤੋਂ ਬਾਹਰ ਰੈਹ ਗਈ ਜਦੋਂ ਯਹੂਦੀ ਟੋਲਦੇ ਟੋਲਦੇ ਆਏ ਤਾਂ ਸ਼ੈਤਾਨ ਨੇਂ ਆਦਮੀ ਦਾ ਰੂਪ ਧਾਰਕੇ ਉਨ੍ਹਾਂ ਨੂੰ ਕਿਹਾ ਕਿ ਤੁਹਾਡਾ ਚੋਰ ਐਸ ਬ੍ਰਿਛ ਵਿਚ ਵੜਿਆ ਹੋਇਆ ਹੈ ਯਹੂਦੀਆਂ ਨੇਂ ਸ਼ੈਤਾਨ ਦੀ ਸਲਾਹ ਨਾਲ ਬ੍ਰਿਛ ਨੂੰ ਆਰੇ ਨਾਲ ਚੀਰਿਆ ਜੀਹਦੇ ਵਿਚ ਜ਼ਿਕਰੀਆ ਭੀ ਚੀਰਿਆ ਗਿਆ (੫) ਭਾਂਡਾ ਬਰਤਨ (੬) ਵਡਿਆਇਆ ਹੈ

×ਚਾਦਰਦੀ

**ਸਹਿਤੀ**

ਤੇਰੇ ਚਮਤਕਾਰੇ ਅਸੀਂ ਦੇਖ ਲੀਤੇ ਐਵੇਂ ਸ਼ੇਖੀਆਂ ਪਿਆ ਜਤਾਉਂਨਾਂ ਹੈਂ
ਵਾਂਙੂ ਮੁਰਦਿਆਂ ਦੇ ਤੇਰੇ ਵਾਲ ਸਿਰ ਤੇ ਰਿਛ ਵਾਂਙੂ ਪਿਆ ਨਜ਼ਰ ਆਉਂਨਾਂ ਹੈਂ
ਸ਼ੈਤਾਨ ਸ਼ਤੂੰਗੜੇ ਯਾਰ ਤੇਰੇ ਸਾਨੂੰ ਮਕਰ ਫਰੇਬ ਸਿਖਾਉਂਨਾਂ ਹੈਂ
ਡੁਬ ਸ਼ਰਮ ਦੇ ਵਿੱਚ ਜੇ ਲੱਜ ਤੈਨੂੰ ਕਹੇ ਅਸਾਂ ਤੇਂ ਫੇਲ ਫੁਲਾਉਂਨਾਂ ਹੈਂ
ਮਗਰ ਤਿੱਤਰਾਂ ਦੇ ਅਕੂੰ ਬਾਜ਼ ਛੁਟਾ ਜਾ ਚਿਮੜਿਆ ਚਾਂਦ ਪਤਾਲੂਆਂ ਨੂੰ
ਅਕੂੰ ਘਲਿਆ ਐਬ ਅਨਾਰ ਦੇਖਣ ਜਾ ਲਗਾ ਹੈ ਲੈਣ ਕਚਾਲੂਆਂ ਨੂੰ
ਕਿਹਾ ਫੁਲ ਗੁਲਾਬ ਦਾ ਤੋੜ ਲਿਆਵੀਂ ਜਾ ਚਿਮੜਿਆ ਤੂਤ ਸੰਭਾਲੂਆਂ ਨੂੰ
ਟਿੰਡ ਬਣੇ ਨਸ਼ੀਦਾਈ ਦੇ ਮਖੀਆਂ ਦੇ ਤੇਰੇ ਜਹੇ ਭੁਨਾਉਂਦੇ ਤਾਲੂਆਂ ਨੂੰ
ਭੇਡਾਂ ਵਿੱਚੋਂ ਤੂੰ ਉਠ ਪਛਾਣਨਾਂ ਹੈਂ ਚੰਗਾ ਜਾਣਨਾਂ ਹੈਂ ਖੰਡਾਂ ਬਾਲੂਆਂ ਨੂੰ
ਜਾਣਨ ਸਾਰ ਕੀ ਸੂੰਡੀ ਦੇ ਲਡੂ ਆਂਦੀ ਜੇਹੜੇ ਖਾਣ ਉਬਾਲਕੇ ਆਲੂਆਂ ਨੂੰ
ਸ਼ਕਲ ਭੂਤਨੇਂ ਦੀ ਦਿਲੋਂ ਬਣੇ ਜ਼ੁਸੈਫ ਜ਼ਰਾ ਦੇਖਣਾ ਨੂਰ ਜਮਾਲੂਆਂ ਨੂੰ
ਮੂਰਖ ਗਾਹੂ ਜੇਹੜੇ ਕਰਨ ਅਜੇ ਚੇਲੇ ਸਾਰੇ ਜੋਗੀਆਂ ਦੇ ਨਾਉਂ ਗਾਲੂਆਂ ਨੂੰ

**ਜੋਗੀ**

ਚੱਕ ਵੇਖ ਵਿਸਵਾਸ ਤਦ ਦੂਰ ਹੋਵੇ ਕਿਹਾ ਭਰਮ ਦਿਲ ਅਪਣੇ ਪਾਇਆ ਨੀਂ
ਪੂਰਾ ਆਖਿਆ ਸਾਡਾ ਹੈ ਰਬ ਕਰਦਾ ਸਿਰ ਆਲਕੇ ਕਿਹਾ ਖਪਾਇਆ ਨੀਂ

ਸਹਿਤੀ ਜਾਂ ਥਾਲ ਖੋਲਦੀ ਹੈ ਕੀ ਦੇਖਦੀ ਹੈ ਕਿ ਮਲਾਈ ਦੇ ਚੌਲ ਤੇ ਮੋਹਰਾਂ ਦੇ ਟਕੇ ਬਣ ਗਏ ਹੈਂ, ਸਹਿਤੀ ਦੇ ਵਿਸਵਾਸ ਦੇ ਪੈਂਛੀ ਨੂੰ ਜੋਗੀ ਦੇ ਚਮਤਕਾਰ ਦੇ ਬਾਜ਼ ਨੇਂ ਫੜ ਲਿਆ ॥ ॥ ॥ ॥

**ਸਹਿਤੀ**

ਜਿਸ ਨਾਲ ਫਕੀਰਾਂ ਦੇ ਅੜੀ ਬਧੀ ਓਹ ਆਪਣਾ ਆਪ ਗੁਆ ਗਿਆ
ਸਿਆਣੇ ਕੈਹਨ ਪਾਰਸ ਜੀਹਦੇ ਨਾਲ ਛੋਹਿਆ ਸੋਨਾ ਤਾਂਬਿਓਂ ਤੁਰਤ ਬਣ ਗਿਆ
ਕਰਾਂ ਬਾਂਦੀਆਂ ਵਾਂਙ ਮੈਂ ਨਿੱਤ ਸੇਵਾ ਸਦਾ ਪਾਉਂਦੀ ਰਹਾਂਗੀ ਫੇਰੀਆਂ ਮੈਂ
ਅਸੀਂ ਜਾਣਿਆਂ ਸੱਚਦਾ ਪੀਰ ਤੈਨੂੰ ਦਿਲ ਜਾਨ ਤੇਂ ਗੋਲੜੀ ਤੇਰੀਆਂ ਮੈਂ
ਅੱਗੋ ਭੁੱਲਕੇ ਬੋਲ ਮੈਂ ਬੋਲ ਬੈਠੀ ਹੁਣ ਸਾਚੀਆਂ ਗੱਲਾਂ ਏਹ ਛੇੜੀਆਂ ਮੈਂ
ਸਾਡਾ ਮਾਲ ਤੇ ਜਾਨ ਹੈ ਭੇਟ ਤੇਰੀ ਅਤੇ ਸਣੇ ਸਹੇਲੀਆਂ ਚੇਰੀਆਂ ਮੈਂ

---

(੧) ਕੈਂਹਦੇ ਹੈਂ ਕਿ ਜਦ ਕੋਈ ਮਰ ਜਾਂਦਾ ਹੈ ਤਾਂ ਵਾਲ ਵਧਨੋਂ ਨਹੀਂ ਹਟਦੇ ਏਸੇ ਲਈ ਮੰਨਿਆਂ ਜਾਂਦਾ ਹੈ ਕਿ ਭੂਤਨੇਂ ਦੇ ਵਾਲ ਬੜੇ ਬੜੇ ਹੋਂਦੇ ਹੈਂ (੨) ਬਲਦ (੩) ਨਾਉਂ ਹੈ ਇਕ ਫਲ ਦਾ ਜੋ ਦੁਆਈਆਂ ਦੇ ਵਿਚ ਵਰਤਿਆ ਜਾਂਦਾ ਹੈ (੪) ਖੰਡ ਤੇ ਰੇਤ ਭਾਂਵੇਂ ਇੱਕੋ ਜੇਹਾ ਥੋੜ੍ਹਾ ਬਹੁਤ ਰੂਪ ਰਖਦੇ ਹੈਂ ਪਰ ਸਿਆਣਾ ਪੁਰਸ਼ ਦੇਖਦਿਆਂ ਈ ਪਛਾਣ ਲੈਂਦਾ ਹੈ ਕਿ ਖੰਡ ਹੈ ਜਾਂ ਰੇਤ ਸਹਿਤੀ ਪੁੱਠੇ ਅਰਥਾਤ ਵਿਚ ਕੋਹ ਰਹੀ ਹੈ ਕਿ ਤੈਨੂੰ ਖੰਡ ਤੇ ਰੇਤ ਦੀ ਪਛਾਣ ਚੰਗੀ ਹੈ ਅਰਥਾਤ ਏਹੋ ਜਹੀ ਥੋੜੀ ਥੋੜੀ ਹੈ ਕਿ ਖੰਡ ਦੇ ਥਾਉਂ ਤੂੰ ਰੇਤ ਫੱਕਣ ਲਗ ਜਾਂਦਾ ਹੈ ਭਾਉ ਏਹ ਹੈ ਕਿ ਤੂੰ ਪਜਕੇ ਮੂਰਖ ਹੈਂ (੫) ਅਪਣੇ ਦਿਲ ਵਿਚ ਤੂੰ ਠਾਣੀ ਬੈਠਾ ਹੈਂ ਕਿ ਮੈਂ ਜ਼ੁਸਫ (ਦੇਖੋ ਪਤ੍ਰਾ ੬੬ ਨੋਟ ੪) ਜੇਹਾ ਸੋਹਣਾ ਹੈਂ (੬) ਪੁਜੱਕੇ ਸੋਹਣੇ (ਪੁੱਠੇ ਅਰਥਾਂ ਵਿਚ (੭) ਨਾਉਂ ਗਾਲਣ ਵਾਲਿਆਂ ਨੂੰ ਨਾਉਂ ਬਦੂ ਕਰਨ ਵਾਲਿਆਂ ਨੂੰ ਮਿੱਟੀ ਪੱਟਣ ਵਾਲਿਆਂ ਨੂੰ

**ਜੋਗੀ (ਸਹਿਤੀ ਨੂੰ)**

ਲਿਆ ਹੀਰ ਨੂੰ ਤੁਰਤ ਮੁਰਾਦ ਪਾਵੇਂ ਲੈ ਦਰਸ਼ਨੀ ਹੁੰਡੀ ਤੂੰ ਸਹਿਤੀਏ ਨੀ
ਕਹੀਂ ਸੱਦਦਾ ਹੈ ਰਰਵਾਲ ਤੇਰਾ ਲਾਹ ਚਿੱਤ ਦੀ ਘੁੰਡੀ ਤੂੰ ਸਹਿਤੀਏ ਨੀ
ਨੋਕਾਂ ਨੈਨਾਂ ਦੇ ਕਾਲਜਾ ਸੱਲਿਆ ਹੈ ਮਲ੍ਹਮ ਲਾਨੀ ਪਿਆਰੀਏ ਵਾਸਤਾ ਈ
ਜਾਕੇ ਕਹੀਂ ਰਾਂਝਾ ਤੇਰਾ ਮਰ ਮੁੱਕਾ ਤੇਰੀ ਸੱਟ ਨੀਂ ਪਿਆਰੀਏ ਵਾਸਤਾ ਈ
ਲੋਹੜੇ ਲੁੱਟਿਆਂ ਨੈਨਾਂ ਦੀ ਝਾਕ ਦੇਕੇ ਰੇੜ੍ਹ ਜਾ ਨੀਂ ਪਿਆਰੀਏ ਵਾਸਤਾ ਈ
ਦਿਨ ਰਾਤ ਨ ਮੈਨੂੰ ਹੈ ਟਿਕਲ ਦੇਂਦੀ ਤੇਰੀ ਚਾਹ ਨੀਂ ਪਿਆਰੀਏ ਵਾਸਤਾ ਈ
ਮੈਨੂੰ ਮੇਹਣਾ ਏਹ ਸੰਸਾਰ ਦਾ ਹੈ ਮਗਰੋਂ ਲਾਹ ਨੀਂ ਪਿਆਰੀਏ ਵਾਸਤਾ ਈ
ਗਲ ਪੁਲਾ ਹੈ ਪ੍ਰੇਮ ਦੇ ਕੁੱਠਿਆਂ ਦੇ ਮੂੰਹ ਘਾਹ ਨੀਂ ਪਿਆਰੀਏ ਵਾਸਤਾ ਈ
ਤੇਰੇ ਉੱਤੋਂ ਹੈ ਜੀਉ ਤੇ ਜਾਨ ਵਾਰੀ ਸੀਨੇਂ ਲਾ ਨੀਂ ਪਿਆਰੀਏ ਵਾਸਤਾ ਈ
ਸਿਰ ਵਾਸਤੇ ਤੇਰੇ ਮੈਂ ਸੁਆਹ ਪਾਈ ਸੀਨੇਂ ਲਾ ਨੀਂ ਪਿਆਰੀਏ ਵਾਸਤਾ ਈ
ਤੇਰੇ ਵਾਸਤੇ ਅਸੀਂ ਉਜਾੜ ਮੱਲੀ ਮਿਲ ਜਾ ਨੀਂ ਪਿਆਰੀਏ ਵਾਸਤਾ ਈ
ਜਾਨ ਨੱਕ ਤੇ ਸਾਹ ਉਤਾਵਲਾ ਹੈ ਸਾਡੀ ਆਹ ਨੀਂ ਪਿਆਰੀਏ ਵਾਸਤਾ ਈ
ਤੇਰੀ ਚਾਲ ਚਕੋਰ (੧) ਤੂੰ ਛੈਲ ਸੁੰਦਰ ਫੇਰਾ ਪਾ ਨੀਂ ਪਿਆਰੀਏ ਵਾਸਤਾ ਈ
ਠਾਠਾਂ ਮਾਰਦਾ ਪਰੇਮ ਹੈ ਵੇਹਲ ਬੇੜੀ ਬੰਨੇ ਲਾ ਨੀਂ ਪਿਆਰੀਏ ਵਾਸਤਾ ਈ
ਸੀਨਾਂ ਸਾਂਗ ਵਜੋਗ ਨੇਂ ਪਾੜਿਆ ਹੈ ਸੀਵੀਂ ਆ ਨੀਂ ਪਿਆਰੀਏ ਵਾਸਤਾ ਈ
ਠੰਡੇ ਸਾਹ ਪਿਲੱਤਣ ਤੇ ਰੰਗ ਫਿਰਿਆ ਤੁਰਤ ਆ ਨੀਂ ਪਿਆਰੀਏ ਵਾਸਤਾ ਈ
ਘਰ ਬਾਰ ਉਜਾੜ ਫਕੀਰ ਹੋਏ ਤੇਰੀ ਚਾਹ ਨੀਂ ਪਿਆਰੀਏ ਵਾਸਤਾ ਈ

੪ ਅਸੀਂ ਬਹੁਤ ਹੈਰਾਨ ਬੇਚੈਨ ਹੋਏ ਉਭੇ ਸਾਹ ਨੀਂ ਪਿਆਰੀਏ ਵਾਸਤਾ ਈ

**ਸਹਿਤੀ**

ਹੁਣੇ ਸੋਹਣੀ ਮੋਰਨੀ ਹੰਸ ਰਾਣੀ ਮਿਰਗ ਮੋਹਣੀ ਜਾਇਕੇ ਘੱਲਨੀ ਹਾਂ
ਤੇਰੇ ਦੇਖੇ ਹੈਂ ਬੜੇ ਮੈਂ ਚਮਤਕਾਰੇ ਬਾਂਦੀ ਹੋਇਕੇ ਘਰਾਂ ਨੂੰ ਚੱਲਨੀ ਹਾਂ
ਮੈਨੂੰ ਮਿਲੇ ਮੁਰਾਦ ਤਾਂ ਜੀਉਨੀ ਹਾਂ ਕਰੇ ਬਖਸ਼ਸ਼ਾਂ ਤਾਂ ਏਥੇ ਹੱਲਨੀ ਹਾਂ
ਘਰ ਬਾਰ ਨੂੰ ਛੱਡ ਮੈਂ ਹੋਈ ਚੇਲੀ ਤੇਰੇ ਜੇਹਾ ਦੀਆਂ ਸੇਹਲੀਆਂ ਸੱਲਨੀ ਹਾਂ

**ਜੋਗੀ**

ਐਹੇ ਦਰਦ ਤੇ ਪੜ੍ਹਾਂ ਮੈਂ ਇਕ ਮੰਤਰ ਨਾਲ ਜਾਦੂਆ ਟੂਣਿਆ ਆਉਗਾ ਨੀਂ
ਰੱਬ ਆਪ ਸਬਬ ਬਣਾਉਗਾ ਨੀਂ ਤੈਨੂੰ ਤੁਰਤ ਮੁਰਾਦ ਦੁਆਉਗਾ ਨੀਂ

(ਬਾਹਰ ਸਹਿਤੀ ਅੰਦਰ ਹੀਰ)

ਹੀਰ ਅੱਤਰ ਫੁਲੇਲ ਲਾ ਖੁਣੀਂ ਮੀਂਢੀਆਂ ਨੂੰ ਵਲ ਪਾ ਮੁਖ ਤੇ ਲਟਾਂ ਪਲਮਾ ਵਟਨਾ ਮਲ ਹੋਠਾਂ ਤੇ ਸੁਰਖੀ ਲਾ ਨਵਾਂ ਲੇੜ੍ਹ ਤੇ ਲੇੜ੍ਹ ਚੜ੍ਹਾ ਕੱਨੀਂ ਬੁੱਕ ਬੁੱਕ ਵਾਲੀਆਂ ਪਾ ਬਾਜਰ ਫੁਲਕਾ ਕਜਲ ਦੀਆਂ ਧਾਰੀਆਂ ਪਾ ਖੀਵਿਆਂ ਨੈਣਾਂ ਨਾਲ ਮੋਰ ਦੇ ਵਾਂਙੂ ਪੈਲਾਂ ਪਾਉਂਦੀ ਮਸਤ ਹਾਥੀ ਵਾਂਙੂ

(੧) ਚਕੋਰ ਇਕ ਪੰਛੀ ਦਾ ਨਾਉਂ ਹੈ ਜੀਹਦੀ ਟੋਰ ਅਤੀ ਸੁੰਦਰ ਹੁੰਦੀ ਹੈ (੨) ਬਲਾ ਤਲਾ ਕੇ ਕੱਠੀਆਂ ਕਰਦੀਆਂ।
(੩) ਅਪਰਾਧ ਅਨਰਥ ਉਪੱਦਰ

ਕਿਲਨ ਗਈ ਸੀ ਨਾਲ ਸਹੇਲੀਆਂ ਦੇ ਮੈਨੂੰ ਅਪਣਾ ਭੇਤ ਉਸ ਦੱਸਿਆ ਹੈ
ਦਿਨ ਸਾਰਾ ਸੀ ਪਿੰਡ ਦਾ ਰਾਹ ਤੱਕੇ ਰਾਤੀਂ ਗਿਲਨ ਤਾਰੇ ਲੰਘ ਗਿਆ ਹੈ
ਨ ਓਹ ਮਰੇ ਨ ਜੀਵੇ ਨ ਨਿਕਲ ਸੱਕੇ ਫਾਹੀ ਪਰੇਮ ਵਾਲੀ ਵਿਚ ਫਸਿਆ ਹੈ
ਸੁਕੀ ਜਾਂਦੀ ਏ ਦਿਨ ਰਾਤ ਸੀ ਮੀਂਹ ਵਾਂਙੂ ਨੀਰ ਉਸਦੇ ਨੈਣਾਂ ਦਾ ਛਾਇਆ ਹੈ
ਖੜੀਏ ਵੇਖ ਰੰਝੇਟੇ ਨੇ ਕੋਹ ਕੀਤਾ ਖੋਲ ਜੀਉ ਦਾ ਭੇਤ ਪਸਾਰਿਆ ਹੈ

**ਹੀਰ**

ਮਨ ਸ੍ਵੈਰ ਨੇ ਪ੍ਰੇਮ ਦਾ ਭੇਤ ਦਿੱਤਾ ਓਹਨੂੰ ਤੁਰਤ ਸੂਲੀ ਉਤੇ ਚਾੜ੍ਹਿਆ ਹੈ
ਮੀਤ ਪ੍ਰੀਤ ਦੇ ਦੇਸਦੀ ਚੁਪ ਰਹਿਣਾ ਮੂੰਹੋਂ ਬੋਲਿਆ ਜੇ ਸੋਈ ਮਾਰਿਆ ਹੈ
ਯੂਸਫ ਬਾਪ ਨੂੰ ਦੱਸਿਆ ਚਾ ਸੁਫਨਾ ਓਹਨੂੰ ਖੂਹ ਦੇ ਵਿਚ ਉਤਾਰਿਆ ਹੈ

**ਕੈਲਾਂ**

ਚਾਕ ਹੋਇਕੇ ਖੇਲੀਆਂ ਚਾਰਦਾ ਸੀ ਜਦੋਂ ਉਸਦਾ ਜੀਉ ਤੂੰ ਮੋਹਿਆ ਸੀ
ਓਹਦੀ ਅੱਖਾਂ ਦੇ ਸਾਹਮਣੇ ਖੇਲਦੀ ਸੀ ਮੁਲਕ ਉਸਦੇ ਬਾਪ ਦਾ ਛੱਡਿਆ ਸੀ
ਆਪ ਸੈਹਰੇ ਵਹੁਟੜੀ ਹੋ ਬੈਠੀ ਤਦੋਂ ਜਾਇਕੇ ਜੋਗ ਵਿਚ ਵਸਿਆ ਸੀ
ਪਿੱਛਾ ਦੇਣਾ ਨਹੀਂ ਉਹ ਮਾਰੀ ਜਾਏਂਗੀ ਨੀਂ ਭੇਤ ਪ੍ਰੇਮ ਦਾ ਪ੍ਰੇਮੀਆਂ ਦੱਸਿਆ ਸੀ

**ਹੀਰ**

ਅੱਗੇ ਤੀਮੀਆਂ ਭੇਤ ਖਿਲਾਰਿਆ ਹੈ ਬਾਜ਼ੀ ਪ੍ਰੀਤ ਦੀ ਨੂੰ ਉਸ ਮਾਤ ਕੀਤਾ
ਹਾਲਾ ਦੱਸਕੇ ਖੇਲ ਸਤਰੰਜ ਵਾਲਾ ਸ਼ਾਹ ਅਪਣੇ ਦਾ ਰਾਂਝੇ ਖ੍ਵਾਰ ਕੀਤਾ
ਜਿਹੜਾ ਪੰਛੀ ਸੀ ਭੇਤ ਦੀ ਕੈਦ ਵਾਲਾ ਓਹਦੀ ਖੋਲ ਕੇ ਡੋਰ ਨਿਸਤਾਰ ਕੀਤਾ
ਅੱਗੇ ਭੇਤ ਦਾ ਇਕ ਸਰੀਰ ਆਹਾ ਹੁਣ ਰਾਂਝੇ ਨੇ ਟੁਕੜੇ ਚਾਰ ਕੀਤਾ

**ਕੈਲਾਂ**

ਓਹਨੂੰ ਵੜਨ ਨ ਮਿਲੇ ਤੂੰ ਸਤਰ ਅੰਦਰ ਬੱਕ ਹੱਟਕੇ ਐਡਨੂੰ ਹਾਰ ਰੇਹਾ
ਤੈਨੂੰ ਚਾਕਦੀ ਆਖਦਾ ਜਗ ਸਾਰਾ ਏਹ ਮੇਹਣਾ ਉਸਨੂੰ ਮਾਰ ਰੇਹਾ
ਜੇਹੜਾ ਵਜਣਾ ਢੋਲ ਸੀ ਵਜ ਗਿਆ ਅਜੇ ਲੱਜ ਦੇ ਨਾਲ ਪਿਆਰ ਰੇਹਾ
ਸਿੱਧਾ ਰਖਦੇ ਆਸ ਰੇ ਠੇਹਲ ਬੇੜਾ ਇਕੇ ਵਿਚ ਡੁੱਬਾ ਇਕੇ ਪਾਰ ਰੇਹਾ

(੧) ਕੱਚੀ ਗੱਲ ਕੀਤੀ ਨਿਆਣਿਆਂ ਵਾਲੀ ਗੱਲ ਕੀਤੀ (੨) ਦੇਖੋ ਪੱਨਾ ੨ ਨੋਟ ੪ (੩) ਦੇਖੋ ਪੱਨਾ ੬੬ ਨੋਟ ੪ ਯੂਸਫ ਪੈਗੰਬਰ ਨੇ ਜੋ ਅਤੀ ਸੁੰਦਰ ਸੀ ਇਕ ਦਿਨ ਅਪਣੇ ਪਿਤਾ ਨੂੰ ਕਿਹਾ ਕਿ ਮੈਨੂੰ ਇਕ ਨਰਾਲਾ ਸੁਫਨਾ ਆਇਆ ਹੈ ਓਹ ਏਹ ਹੈ ਕਿ ਮੈਂ ਉਚੇ ਪਹਾੜ ਤੇ ਬੈਠਾ ਹਾਂ ਤੇ ਉਸਦੇ ਗਿਰਦ ਪਾਣੀ ਵਗਦਾ ਹੈ ਜੋਹੀ ਪਾਸੀਂ ਹਰਿਆਵਲ ਲੈਹਰਾ ਰਹੀ ਹੈ ਫੁੱਲ ਖਿੜੇ ਹੋਏ ਹੈਂ ਅਚਾਨਕ ਗਿਆਰਾਂ ਤਾਰੇ ਤੇ ਚੰਦ ਸੂਰਜ ਅਕਾਸ਼ੋਂ ਉਤਰੇ ਤੇ ਮੈਨੂੰ ਡੰਡੌਤ ਕੀਤੀ ਉਨ੍ਹਾਂ ਦੇ ਪਿਤਾ ਯਾਕੂਬ ਨੇ ਤੁਰਤ ਜਾਣ ਲਿਆ ਕਿ ਉਚਾ ਪਹਾੜ ਯੂਸਫ ਦੀ ਉੱਚੀ ਗੱਦੀ ਹੈ ਗਿਆਰਾਂ ਤਾਰੇ ਓਹਦੇ ਭਾਈ ਹੈਂ ਤੇ ਚੰਦ ਸੂਰਜ ਓਹਦੇ ਮਾਪੇ ਜਦੋਂ ਯੂਸਫ ਦੇ ਭਾਈਆਂ ਨੂੰ ਏਹ ਗੱਲ ਮਲੂਮ ਹੋਈ ਉਨ੍ਹਾਂ ਦੇ ਤਾਹ ਦੀ ਅੱਗ ਭੜਕ ਉਠੀ ਤੇ ਉਨ੍ਹਾਂ ਨੇ ਓਹਨੂੰ ਮਾਰ ਦੇਣ ਤੇ ਲਕ ਬਕ ਬੰਨ੍ਹ ਲਿਆ ਇਕ ਦਿਨ ਬਹਾਨੇ ਨਾਲ ਲੈ ਜਾਕੇ ਕਿਨਆਨ ਦੇ ਖੂਹ ਵਿਚ ਸੁੱਟ ਆਏ (੪) ਸਤਰੰਜ ਦੀ ਖੇਲ ਵਿਚ ਜੋ ਮੋਹਰਾ ਬਾਦਸ਼ਾਹ ਹੋਂਦਾ ਹੈ ਜੇ ਓਹ ਕਿਸੇ ਹਾਲ ਨਾਲ ਘੇਰਿਆ ਜਾਵੇ ਤੇ ਉਸਨੂੰ ਕਿਸੇ ਪਾਸੇ ਚੱਲਣ ਦਾ ਰਾਹ ਨ ਰਹੇ ਤਾਂ ਉਸ ਪੁਰਸ ਦੀ ਬਾਜ਼ੀ ਕਿ ਜੀਹਦਾ ਬਾਦਸ਼ਾਹ ਸੀ ਹਰ ਜਾਂਦੀ ਹੈ ਹੀਰ ਕੈਂਹਦੀ ਹੈ ਕਿ ਰਾਂਝੇ ਦੀ ਮੇਰੇ ਨਾਲ ਪਰੀਤ ਸੀ ਓਹਨੂੰ ਚਾਹੀਦਾ ਸੀ ਕਿ ਅਪਣਾ ਭੇਤ ਕਿਸੇ ਨੂੰ ਨਾ ਦੇਂਦਾ ਚੁਪ ਚੁਪਾਤਿਆਂ ਜਿਵੇਂ ਹੋਂਦਾ ਕੱਮ ਕੱਢਦਾ ਹੁਣ ਅਪਣਾ ਭੇਤ ਦੇਕੇ ਗੱਲ ਗੁਆ ਦਿੱਤੀ ਕਿਉਂ ਕਿ ਜਦੋਂ ਏਹ ਗੱਲ ਖਿੜ ਗਈ ਖੇੜੇ ਜਿਨ੍ਹਾਂ ਨਾਲ ਸਿਰ ਵਢਵਾਂ ਵੈਰ ਹੈ ਕਦੋਂ ਛੱਡਣ ਗੇ (੫) ਜਿਵੇਂ ਪੰਛੀ ਡੋਰ ਨਾਲ ਬੰਨ੍ਹਿਆ ਹੋਇਆ ਇਕ ਤਰਹਾਂ ਦਾ ਕੈਦੀ ਹੋਂਦਾ ਹੈ ਜਦੋਂ ਓਹ ਡੋਰ ਖੋਲ ਦਿੱਤੀ ਜਾਵੇ ਤਾਂ ਓਹ ਫੁਰਕੇ ਉਡ ਜਾਂਦਾ ਹੈ ਤਿਵੇਂ ਪ੍ਰੀਤ ਦਾ ਪੰਛੀ ਜੋ ਭੇਤ ਦੀ ਕੈਦ ਵਿਚ ਸੀ ਭੇਤ ਦੀ ਡੋਰ ਖੁੱਲਣ ਨਾਲ ਛੁਟਕੇ ਉਡ ਜਾਂਦਾ ਹੈ ਭੇਤ ਉਸੇ ਵੇਲੇ ਤਾਈਂ ਭੇਤ ਕਹਾਉਂਦਾ ਹੈ ਜਦੋਂ ਤਾਈਂ ਓਹ ਖੁੱਲੇ ਨ ਨਾਂ ਕਿ ਖੁੱਲਣ ਤੋਂ ਪਿੱਛੋਂ ਨਸਤਾਰ ਦਾ ਅਰਥ ਹੈ ਛੁਟਕਾਰਾ ਨਸਤਾਰ

ਪੈਰੀਂ ਪਾਸ ਬੰਦਿਆਂ ਦੇ ਜੋੜ ਕਰਕੇ ਉਪਰੋਂ ਨਿਆਂ ਮੋਕਲਾ (੭) ਛਿੱਕੀਆਂ ਤੂੰ (੬) ਕਹੁ ਕਿੱਥੋਂ ਕਹੀਆਂ ×

ਹੀਰ

ਅੜਕੀ[1] ਹੋ ਬੈਠੇ ਅਸੀਂ ਜੋਰ ਵਾੜੇ ਤੇਂ ਜਾ ਲਾ ਲੈ ਜ਼ੋਰ ਜੋ ਲਾਵਣਾ ਹੈ
ਸਾਨੂੰ ਜੇ ਚਲਣਾ ਬੜਾ ਘੁਮੰਡ ਹੈ ਨੀਂ ਜੋਰ ਜਟਾਂ ਨੂੰ ਏਹ ਵੁਲਾਵਣਾ ਹੈ
ਲਖ ਜੋਰ ਤੂੰ ਲਾ ਜੋ ਲਾਵਣਾ ਹੈ, ਅਸਾਂ ਬਾਪਿਆਂ ਬਾਝ ਨ ਜਾਵਣਾ ਹੈ
ਰੁਖ ਹੋਕੇ ਅਸਾਂ ਪਿਆਦੜੇ ਨੂੰ ਰਾਂਝਾ ਸੋਰਠੇ ਨਾਲ ਲੜਾਵਣਾ ਹੈ
ਸੀਤਾਂ ਪੂਜ ਬੈਠਾ ਸੈਦਾ ਵਾਂਙੂ ਦੈਂਹਸਰ ਸੋਇਨ ਲੰਕ ਨੂੰ ਓਸ ਲੁਟਾਵਣਾ ਹੈ
ਲੰਕੇ ਵਲ ਪੜ੍ਹਾਂਦੇ ਕੇ ਜੋਰ ਲਿਆ ਅਸਾਂ ਜੋਰਾਂ ਨੂੰ ਜਜ਼ੀਆ ਲਾਵਣਾ ਹੈ

ਕੈਦੋਂ

ਏਹ ਜੋਬਨ ਸਦਾ ਨ ਰਹੇ ਰਹਣਾ ਛਾਉਂ ਬਦਲਾਂ ਦੀ ਜਾਣ ਜਟੀਏ ਨੀਂ
ਪਿਛੋਂ ਅੰਤ ਨੂੰ ਰੋਵਣਾ ਹੋਏ ਜੀਹ ਨੂੰ ਸੂਗ ਓਸਦਾ ਕਾਸ ਨੂੰ ਪਟੀਏ ਨੀਂ
ਜਿਉਂ ਜਿਉਂ ਕਰੀਏ ਤਿਉਂ ਤਿਉਂ ਹੋਏ ਦੂਣੀ ਰੁਤ ਨਾਲ ਜੋ ਏਸ ਨੂੰ ਕਟੀਏ ਨੀਂ
ਪਿਛੋਂ ਨਾ ਦੇਈਏ ਸੱਚ ਪ੍ਰੇਮੀਆਂ ਨੂੰ ਜੋ ਕੁਝ ਜਾਣ ਤੁ ਘਟੇ ਸੋ ਕਟੀਏ ਨੀਂ
ਹਕ ਝਾਸਤੇ ਸਾਹਮਣੇ ਹੋ ਲੜੀਏ ਤੀਰ ਮਾਰਕੇ ਫੇਰ ਨ ਹਟੀਏ ਨੀਂ
ਔਠੇ ਏਹਦ ਵਿਸਾਰੀਏ ਨਹੀਂ ਸਾਹਿਬ ਕਰੀਏ ਸੁਦੀ ਅੱਖ ਪਲਟੀਏ ਨੀਂ
ਮਿਠੀ ਚੂਣ ਹਿਲਾਇਕੇ ਤੇਤੜੇ ਨੂੰ ਪਿੱਛੇ ਕੇਵਰ ਰੇੜ੍ਹ ਨ ਸੁਟੀਏ ਨੀਂ
ਸੈਦਾ ਦੇਖਕੇ ਰੂਪ ਹੈਸ੍ਰਦੜੇਦਾ ਉਚੀ ਕੂਕਕੇ ਆਣ ਪੁਕਾਰਿਆ ਹੈ
ਜਿਨ ਵਾਂਙ ਸੈਦਾ ਚੜ੍ਹ ਤਖਤ ਬੈਠਾ ਸੁਲੇਮਾਨ ਨੂੰ ਹੇਠ ਉਤਾਰਿਆ ਹੈ

(ਅੰਦਰ ਰਾਗਿਣੀ ਸੋਰਠਾ)

ਰਾਗਿਣੀ

ਸੋਰਠਾ

ਨੈਣ ਚਿਣਕ ਹੋਏ ਰੰਗ ਚਮਕ ਆਇਆ ਕਿਸੇ ਜੋਬਨ ਦੇ ਸ਼ਹ ਨੂੰ ਗੇੜਿਆ ਹੈ
ਸਾਹ ਚਪਣੀ ਦੂਪਦੇ ਦੇਕ ਦੇ ਤੇਂ ਕਿਸੇ ਅੱਜ ਮਲਾਈ ਨੂੰ ਛੇੜਿਆ ਹੈ
ਤੇਰੀਆਂ ਅਖੀਆਂ ਦਾ ਰੰਗ ਹੈ ਰੱਤ ਵੰਨਾ ਤੈਨੂੰ ਰੂਪ ਚੜ੍ਹਿਆ ਅਨਿਆਵਦਾ ਨੀਂ
ਤੇਰਾ ਰੂਪ ਅਜ ਫੁਲਦੇ ਵਾਂਙ ਖਿੜਿਆ ਅਤੇ ਹਾਰ ਸਿੰਗਾਰ ਸਭ ਭਾਵਦਾ ਨੀਂ
ਤੇਰਾ ਪਜਾਣ ਹੈ ਅੱਜ ਅਕਾਸ਼ ਉੱਤੇ ਤੈਨੂੰ ਆਦਮੀ ਦਿਸ ਨ ਆਵਦਾ ਨੀਂ
ਤੇਰੇ ਸੁਰਮੇ ਦੀਆਂ ਧਾਰੀਆਂ ਦੌੜ ਪਈਆਂ ਜਿਵੇਂ ਕਟਕ ਹੈ ਮਾਲਤੇ ਧਾਵਦਾ ਨੀਂ

(੧) ਅੜਕੇ ਬੈਠਣਾ ਕਿਹਾ ਨ ਮਨਣਾ ਆਕੜਨਾਂ ਹੁਕਮ ਨੂੰ ਉਲੰਘਣਾ ਬੇਮੁਖ ਹੋਣਾ ਵਿਗੜ ਬੈਠਣਾ ਬਿਰਲ ਲਾ ਬਿਰਲ ਬੈਠਣਾ (੨) ਸਤਰੰਜ ਦੀ ਖੇਲ ਵਿਚ ਹੋਰ ਮੋਹਰਿਆਂ ਤੋਂ ਵੱਖ ਰੁਖ ਪਿਆਦਾ ਤੇ ਸ਼ਾਹ ਬੀ ਹੋਂਦੇ ਹੈਂ ਹੀਰ ਰਾਂਝੇ ਨੂੰ ਬਾਦਸ਼ਾਹ ਬਣਾਉਂਦੀ ਹੈ ਸੈਦੇ ਨੂੰ ਤੁੱਛ ਜਾਣਕੇ ਪਿਆਦਾ ਤੇ ਅਪਣੇ ਆਪ ਨੂੰ ਰੁਖ ਤੇ ਏਹ ਕੈਂਹਦੀ ਹੈ ਕਿ ਜਿਵੇਂ ਮੈਂ ਅਪਣੇ ਤਾਂਈਂ ਸੈਦੇ ਨੂੰ ਦੇ ਦਿੱਤਾ ਅਰਥਾਤ ਪਿਆਦੇ ਨੇ ਰੁਖ ਨੂੰ ਮਾਰ ਲਿਆ ਤਾਂ ਰਾਂਝਾ ਜੋ ਸੈਦੇ ਦਾ ਦੁਸ਼ਮਣ ਹੈ ਸੈਦੇ ਨਾਲ ਭਿੜੂ (੩) ਜਜ਼ੀਆ ਇਕ ਤ੍ਰਾਂਤਦਾ ਟਿਕੂ ਹੈ ਜੋ ਮੁਸਲਮਾਨ ਬਾਦਸ਼ਾਹ ਹੋਰ ਮਤ੍ਹੇ ਲੋਕਾਂ ਤੇ ਲਾਉਂਦੇ ਸੀ ਔਰੰਗਜ਼ੇਬ ਬਾਦਸ਼ਾਹ ਦਿੱਲੀ ਦੇ ਨੇਂ ਹਿੰਦੂਆਂ ਤੇ ਲਾਇਆ ਸੀ ਤੇ ਬੜੇ ਉਪੱਦ੍ਰ ਕਰਕੇ ਉਗਾਹੁੰਦਾ ਸੀ (੪) ਵੇਲਨੂੰ (੫) ਵੇਲ ਦਾ ਕੱਮ ਹੋਂਦਾ ਹੈ ਕਿ ਰੁਤ ਨਾਲ ਕੱਟਿਆ ਜਾਏ ਤਾਂ ਦੂਣੀ ਵਧਦੀ ਫੁਲਦੀ ਹੈ ਕੈਦੋਂ ਕੈਂਹਦੀ ਹੈ ਕਿ ਏਹੋ ਹਾਲ ਪ੍ਰੇਮ ਕੁਠਿਆਂ ਦਾ ਹੈ ਜੇ ਜੋਰ ਸਮੇ ਲਾਡ ਨਖਰੇ ਨਾਲ ਉਨ੍ਹਾਂ ਦੀਆਂ ਪਰੀਤ ਦੀਆਂ ਗੱਲਾਂ ਨੂੰ ਰੋਕਿਆ ਜਾਵੇ ਤਾਂ ਉਨ੍ਹਾਂ ਦੀ ਚੌਂਪ ਦੂਣੀ ਵਧ ਜਾਂਦੀ ਹੈ ਪਰ ਜੇ ਉਨ੍ਹਾਂ ਨੂੰ ਸਦਾ ਹੀ ਹਟਕਿਆ ਹੋਇਆ ਜਾਵੇ ਤਾਂ ਓਹ ਮਰ ਖਪ ਜਾਂਦੇ ਹੈਂ (੬) ਦੇਖੋ ਪਤਾ ੬੬ ਨੋਟ ੨

**ਹੀਰ**

ਭਾਬੀ ਅੱਜ ਤੇਰੇ ਜੋਬਨ ਛਮਕ ਮਾਰੀ ਸੂਰਜ ਚੰਦ ਪਿਆ ਸ਼ਰਮਾਂਵਿੰਦਾ ਨੀ
ਚੇਹਰਾ ਹੋਰਦਾ ਹੋਰ ਹੈ ਅੱਜ ਤੇਰਾ ਚਾਲਾ ਨਵਾਂ ਕੋਈ ਦਿਸ ਆਂਵਿੰਦਾ ਨੀ
ਮੁੱਠੀ ਮੁੱਠੀ ਮੈਨੂੰ ਕੋਈ ਅਸਰ ਹੋਇਆ ਅੱਜ ਕੰਮ ਤੇ ਜੀਉ ਨ ਲੱਗਦਾ ਹੈ
ਭੁਲੇ ਵਿਸਰੇ ਬੂਟੀ ਉਲੰਘ ਆਈ ਦਿਲੋਂ ਭੁੱਲ ਵੜਦਾ ਠੱਗੀਦਾ ਹੈ
ਕੇਹੀ ਛਿੰਜ ਪਾਈ ਅੱਜ ਤੁਸੀ ਭੈਣਾ ਖਲਲ ਕੀਤਾ ਹੈ ਮੈਂ ਲੇਖ ਨਜ਼ਰਾਂ ਦੀ ਨੂੰ
ਛੱਜ ਛਾਨਣੀ ਪਾ ਉਡਾਇਆ ਹੈ ਮਾਪੇ ਪਿਟਣੀ ਤੇ ਸ਼ਰਮਾਂਦੜੀ ਨੂੰ
ਤੜ ਗਈਆਂ ਮੈਂ ਧਰਤ ਪਾਟ ਚੱਲੀ ਕੁੜੀਆਂ ਪਿੰਡ ਦੀਆਂ ਅਲ੍ਹੜੀ ਵਾਲੀਆਂ ਨੂੰ
ਚੋਭੇ ਲਾਉਂਦੀਆਂ ਧੀਆਂ ਪਰਾਈਆਂ ਨੂੰ ਬੇਦਰਦਣਾ ਅੰਤ ਬੇਗਾਨੀਆਂ ਨੂੰ
ਮੈਂ ਬੇਦੋਸ ਅਣਜਾਣ ਨਮਾਣੜੀ ਨੂੰ ਵੈਰਾਦੀਆਂ ਲਾਉਂਦੀਆਂ ਕਾਨੀਆਂ ਨੂੰ
ਮਸਤ ਫਿਰਨ ਉਦਮਾਂ ਜੂੜੇ ਨਾਲ ਕੁੜੀਆਂ ਟੇਢੀ ਚਾਲ ਚੱਲਣ ਮਸਤਾਨੀਆਂ ਨੂੰ
ਕਰਨ ਲਾਡ ਨਖਰੇ ਸਿਰ ਮਾਪਿਆਂ ਦੇ ਜੋਬਨ ਮੱਤੀਆਂ ਮਾਣ ਜਵਾਨੀਆਂ ਨੂੰ
ਦੋਸ ਲਾਉਂਦੀਆਂ ਅਸਾਂ ਬੇਦੋਸਿਆਂ ਨੂੰ ਏਹ ਤਾਂ ਕੁਪੁੱਤੇ ਨਾਲ ਗੁਮਾਨੀਆਂ ਨੂੰ

**ਸੈਰਫ਼ਾਂ**

ਭਾਬੀ ਜਾਣਨੇ ਹਾਂ ਅਸੀਂ ਸਭ ਚਾਲੇ ਜੇਹੜੇ ਮੁੰਗਾ ਚਣੇ ਤੂੰ ਖਿਲਾਂਵਿਨੀ ਹੈਂ
ਗੱਲਾਂ ਉੱਤੇ ਤੂੰਬੀਰੀਆਂ ਉਡਦੀਆਂ ਹੈ ਨੈਣਾਂ ਸਾਣ ਕਟਾਰੀਆਂ ਚਾੜ੍ਹੀਆਂ ਹੈਂ

(ਘਾਬਰਾਈਆਂ ਸੈਰਫ਼ਾਂ ਅੰਦਰ ਸਹਿਤੀ)

**ਹੀਰ**

ਅਨੀ ਕੁੜੇ ਮੁੱਠੀ ਹਾਏ ਹਾਏ ਮੁੱਠੀ ਏਸ ਬਿਰਹੋਂ ਤੋਂ ਵਿਹੜੇ ਵਿਚ ਸੂਲ ਹੋਇਆ
ਲਹਿਰ ਪੇੜੂਓ ਉੱਠਕੇ ਪਵੇ ਸੀਨੇ ਮੇਰੇ ਜੀਉੜੇ ਵਿਚ ਅਧਮੂਲ ਹੋਇਆ
ਲੋਕ ਖੱਟੀ ਦੇ ਵਾਸਤੇ ਲੈਨ ਤਰਲੇ ਦੇਪੇ ਤੜਫ਼ੀਦਾ ਦੇਣ੍ਹ ਮੂਲ ਹੋਇਆ
ਅੰਬ ਬੀਜ ਕੇ ਦੁੱਧ ਦੇ ਨਾਲ ਪਾਲੇ ਕੁਝ ਤੱਤੀਦੇ ਅੰਤ ਬਬੂਲ ਹੋਇਆ

**ਸਹਿਤੀ**

ਕਈ ਵਰ੍ਹਿਆਂ ਦੀ ਔੜ ਸੀ ਮੀਂਹ ਵਰ੍ਹਿਆ ਲਗਾ ਰੰਗ ਬਗੀਚਿਆਂ ਸੁੱਕਿਆਂ ਨੂੰ
ਖੁੱਲ੍ਹੀ ਵਾਉ ਸਵੇਰ ਦੀ ਬੂਟਿਆਂ ਨੂੰ ਲਗੇ ਫੁੱਲ ਫੇਰ ਨੀਵਿਆਂ ਉੱਚਿਆਂ ਨੂੰ
ਬੱਦਲ ਦੇਸ ਜਾਂਦੇ ਜਦੋਂ ਆ ਵਸਦੇ ਹੈਂ ਲਾਭ ਪਹੁੰਚਦਾ ਨੰਗਿਆਂ ਭੁੱਖਿਆਂ ਨੂੰ
ਵੇਲਾਂ ਸੁਕੀਆਂ ਹਰੀਆਂ ਫੇਰ ਆਣ ਹੋਈਆਂ ਵੇਖ ਪ੍ਰੀਤ ਦੇ ਵਿਚ ਮਰ ਮੁੱਕਿਆਂ ਨੂੰ

(੧) ਮੈਂ ਪਟੀ ਗਈ ਮੈਂ ਲੁਟੀ ਗਈ ਮੈਂ ਠਗੀ ਗਈ (੨) ਰੋਗ ਲਗਾ (੩) ਬੁਰਸੀ ਲੋਕ ਏਹ ਮਨਦੇ ਹੈਂ ਕਿ ਕਈ ਬੂਟੀਆਂ ਦਾ ਏਹੋ ਜੇਹਾ ਅਸਰ ਹੋਂਦਾ ਹੈ ਕਿ ਜੇ ਕੋਈ ਭੁਲ ਭੁਲੇਖੇ ਉਨ੍ਹਾਂ ਦੇ ਉੱਤੋਂ ਲੰਘ ਜਾਵੇ ਤਾਂ ਓਹਦੀ ਸੁਰਤ ਮਾਰੀ ਜਾਂਦੀ ਹੈ (੪) ਏਹਦੇ ਦੋ ਅਰਥ ਹੋ ਸਕਦੇ ਹੈਂ (੧) ਜਾਂ ਐਵੇਂ ਈ ਭਰਮ ਮੈਨੂੰ ਪੈ ਖਾਦੇ ਰਿਹਾ ਹੈ (੨) ਜਾਂ ਕਿਸੇ ਠਗ ਨੇਂ ਮੇਰੇ ਤੇ ਭੁਲਾਵਾ ਪਾ ਦਿੱਤਾ ਹੈ ਠਗਾਂ ਦਾ ਕੰਮ ਹੋਂਦਾ ਹੈ ਕਿ ਓਹ ਭੁਲਾਵਾ ਦੇਕੇ ਠਗ ਲੈਂਦਾ ਹੈ (੫) ਝੂਠੇ ਦੋਸ ਲਾਉਂਦੀਆਂ ਊਜਾਂ ਲਾਉਂਦੀਆਂ (੬) ਬਾਣ ਤੀਰ ਉੱਜਾਂ ਦੇ ਬਾਣ ਚੋਭਿਆਂ ਦੇ ਤੀਰ (੭) ਮੁੰਗਾ ਤੇ ਚਣੇ ਜੇ ਭੱਠੀ ਵਿਚ ਭੁੰਨੇ ਜਾਨ ਤਾਂ ਤਿੜ ਤਿੜ ਕਰਕੇ ਉਛਲਕੇ ਬੜਾ ਰੰਗ ਲਾਉਂਦੇ ਹੈਂ ਐਥੇ ਅਰਥ ਏਹ ਹੈ ਜੇਹੜੇ ਖੇਖਣ ਖੇਲਦੀ ਹੈਂ (੮) ਤੂੰਬੀਰੀ ਇਕ ਛੋਟਾ ਪੰਖੇਰੂ ਜੋ ਅਪਣਿਆਂ ਖੰਭਾਂ ਦਾ ਰੰਗ ਬਦਲਦਾ ਰਹਿੰਦਾ ਹੈ ਐਸ ਲਈ ਐਸ ਸਾਰੇ ਵਾਕ ਦਾ ਅਰਥ ਏਹ ਹੈ ਕਿ ਤੇਰੀਆਂ ਗੱਲ੍ਹਾਂ ਦਾ ਰੰਗ ਤੁਰਤ ਫਿਰ ਜਾਂਦਾ ਹੈ ਜੋ ਤੂੰਬੀਰੀ ਦੇ ਰੰਗ ਵਾਂਙੂ ਬਹੁਤ ਸੋਹਣਾ ਤਾਂ ਲਗਦਾ ਹੈ ਪਰ ਉਸ ਫਿਰਨ ਤੋਂ ਏਹ ਭੀ ਜਾਪਦਾ ਹੈ ਕਿ ਤੂੰ ਸਾਡੇ ਪੁਛਣ ਤੋਂ ਸ਼ਰਮਾਕੇ ਰੰਗ ਫੇਰ ਰਹੀ ਹੈਂ

ਚਿੰਤਾ ਮੂਲ ਨ ਕਰੀਂ ਮੈਂ ਆਖਨੀਂ ਹਾਂ ਤੈਨੂੰ ਰਾਂਝੇ ਦੇ ਨਾਲ ਮਿਲਾਊਂਗੀ ਨੀਂ
ਟਕਰਾਊਂਗੀ ਪਰਬਤਾਂ ਭਾਰਿਆਂ ਨੂੰ ਬਾਝ ਬੱਦਲਾਂ ਮੀਂਹ ਵਰਸਾਊਂਗੀ ਨੀਂ
ਅਸਮਾਨ ਤੇ ਜ਼ਿਮੀਂ ਨੂੰ ਆਣ ਮੇਲਾਂ ਬੇੜੀ ਰੇਤ ਦੇ ਵਿਚ ਤਰਾਊਂਗੀ ਨੀਂ
ਹੋਊ ਉਮਰ ਜਿਰ ਏਹ ਨ ਕਿਸੇ ਸੁਣਿਆਂ ਜੇਹਾ ਅੱਜ ਪਖੰਡ ਰਚਾਊਂਗੀ ਨੀਂ
(ਅੰਦਰ ਹੱਸੀ)

ਸਹੇਲੀਆਂ ਨੂੰ: ਅੱਖਾਂ ਹੀਰ ਦਾ ਬੁਰਾ ਸੀ ਹਾਲ ਦਿੱਸੇ ਨਿਤ ਪਲੰਘ ਉੱਤੇ ਰਹੇ ਢੱਠੜੀ ਨੀਂ
ਦਿਨੋਂ ਦਿਨ ਏਹ ਸੁਕਦੀ ਜਾਂਦੜੀ ਹੈ ਕੋਈ ਦੁਖ ਨ ਮੂਲ ਏਹ ਦੱਸਦੜੀ ਨੀਂ
ਅਸਾਂ ਵਿਆਹ ਆਂਦੀ ਭੰਨ ਫਾਹ ਆਂਦੀ ਸਾਡੇ ਭਾ ਦੀ ਬਲੀ ਏਹ ਔਖੜੀ ਨੀਂ
ਜਾਹ ਲਵੇਂਦੜੀ ਜਦੋਂ ਦੀ ਵਿਆਹ ਆਂਦੀ ਕਦੀ ਹੋਈ ਨ ਬੈਠੀ ਹੈ ਸੌਖੜੀ ਨੀਂ
ਅਰਾਂ ਵਿਚ ਹੋਂਦੀ ਨੈਣਾਂ ਨਾਲ ਵਸਦੀ ਏਹ ਉਜਾੜਦਾ ਮੁਲ ਹੈ ਹੁੰਕਰੀ ਨੀਂ
ਮੂਲੋਂ ਏਹ ਨ ਰੂਪ ਨ ਅੰਨ ਖਾਂਦੀ ਭੁਖ ਨਾਲ ਸੁਕਾਉਂਦੀ ਕੁੱਖੜੀ ਨੀਂ
ਸਾਰੇ ਜਹਾਨ ਦਾ ਏਹ ਵਰਤਾਉ ਸਾਡੇ ਪਿਆਰ ਵਹੁਟੀਆਂ ਦੇ ਨਾਲ ਕਰਾਂਦੇ ਨੀਂ
ਜਿਨ੍ਹਾਂ ਤ੍ਰੀਮਤਾਂ ਲੋਕ ਪਿਆਰ ਕਰਕੇ ਏਹ ਗਭਰੂ ਮਿਰਗ ਹੈਂ ਸਰਾਂ ਦੇ ਨੀਂ
ਜੇਹਾ ਉਸਨੂੰ ਦਿਸਦਾ ਬਲ ਵਾਂਗੂੰ ਵੈਰ ਦੇਂਹਦੇ ਮਿਰਾਂ ਤੇ ਧੜਾਂ ਦੇ ਨੀਂ
ਸੁਖ ਰੱਸ ਵਿਚ ਜਵਾਕ ਮਾਲ ਸਹੀਏ ਕੰਮ ਕਾਰ ਨ ਛੱਡੀਏ ਘਰਾਂ ਦੇ ਨੀਂ
ਪੀਹੜਾ ਛਾਹ ਦੇ ਕਦੇ ਨ ਬਹੇ ਭਾਵੇਂ ਅਸੀਂ ਏਸ ਦੇ ਦੁਖ ਵਿਚ ਮਰਾਂਗੇ ਨੀਂ
ਏਹਦਾ ਜੀਉਣ ਪਰਤਦਾ ਵਿਤ ਸਾਡੇ ਕਾਰੀ ਏਸ ਦੀ ਅਸੀਂ ਕੀ ਕਰਾਂਗੇ ਨੀਂ
ਸੋਹਣੀ ਰੰਨ ਬਜ਼ਾਰ ਨ ਬੋਲਦੀ ਹੈ ਵਿਆਹ ਪੁੱਤਰ ਦਾ ਹੋਰ ਦੇ ਕਰਾਂਗੇ ਨੀਂ
ਅਸਾਂ ਖਿੜਿਆ ਨ ਏਸ ਦਾ ਕਦੇ ਡਿੱਠਾ ਕਦੋਂ ਤਾਈਂ ਏਹ ਦੁਖੜੇ ਜਰਾਂਗੇ ਨੀਂ
ਮੁੱਲਾਂ ਵੈਦ ਹਕੀਮ ਲੈ ਜਾਨ ਪੈਸੇ ਕਹੀਆਂ ਹੱਟੀਆਂ ਮੁਖ ਤੜੀਆਂ ਭਰਾਂਗੇ ਨੀਂ
ਏਸ ਛੁੱਡ ਕੁਪੱਤੀ ਤੋਂ ਕਦੋਂ ਤਾਈਂ ਅਸੀਂ ਲੁਕ ਲੁਕ ਅੰਦਰੀਂ ਵੜਾਂਗੇ ਨੀਂ
ਅੱਖੀਂ ਰੋਂਦੀ ਏਹ ਕਦੇ ਨ ਦਿਸਦੀ ਹੈ ਏਹਦੇ ਦੁਖ ਉਜਲੜੇ ਤਰਹਾਂ ਦੇ ਨੀਂ
ਫਿਕਰ ਲਾ ਅੰਤੇ ਏਸ ਦੇ ਅਸੀਂ ਇਕ ਦਿਨ ਸਭ ਡੁਬਕੇ ਖੂਹ ਵਿਚ ਮਰਾਂਗੇ ਨੀਂ

ਹੱਸੀ: ਨੈਣਾਂ ਨਾਲ ਘਰ ਬਾਰ ਸਭ ਮੋਂਹਦਾ ਹੈ ਏਸੇ ਲਈ ਏਹ ਆਂਦੀ ਵਿਆਹ ਧੀਏ
ਧੀਆਂ ਨਾਲ ਨ ਕਦੀ ਹੋਂਦਾ ਨੈਹਾਂ ਨਾਲ ਹੈ ਚੱਲਣਾ ਰਾਹ ਧੀਏ
ਕਦੀ ਉੱਠ ਨ ਬੈਠਦੀ ਪਲੰਘ ਉੱਤੋਂ ਕਦੀ ਬਹੇ ਨ ਚਰਖੜਾ ਡਾਹ ਧੀਏ
ਅੱਠੇ ਪਹਿਰ ਰਹਿੰਦੀ ਲੇਟੀ ਪਲੰਘ ਉੱਤੇ ਸਾਨੂੰ ਸਾੜਿਆ ਏਸ ਦੇ ਦਾਹ ਧੀਏ
ਗੱਲ ਖੁੱਲ੍ਹਕੇ ਮੂੰਹੋਂ ਨ ਕਰੇ ਕੋਈ ਕੇਹਾ ਰੋਗ ਦਾ ਏਸ ਸੁਭਾ ਧੀਏ
ਕੋਈ ਓਹਨੂੰ ਹੈ ਗੁਝੜਾ ਰੋਗ ਧੀਆ ਆਹੀਂ ਨਾਲ ਏਹ ਲੈਂਦੀ ਸਾਹ ਧੀਏ

(੧) ਪਤੀਆਂ ਮਾਲਕਾਂ ਖਸਮਾਂ (੨) ਦੂਆ ਦਾਰੂ (੩) ਹੋਰ ਕਿਸੇ ਪਾਸੇ ਹੋਰ ਕਿਸੇ ਥਾਉਂ ਹੋਰ ਕਿਸੇ ਨਾਲ (੪) ਸਹਾਂਗੇ ਝੱਲਾਂਗੇ ਉਠਾਵਾਂਗੇ (੫) ਖਰਾਬ ਤ੍ਰੀਮੀ ਜਿਹਨੂੰ ਓਹਦੇ ਪਤੀ ਨੇ ਛਡ ਦਿੱਤਾ ਹੋਵੇ (੬) ਦਿਨ ਕਟਣੇ ਨਬਾਹ ਕਰਨਾ (੭) ਦੁਖ ਕਲੇਸ਼ ਝੇੜੇ (੮) ਜਾਏ ਵਿਆਂਦੀਆ

ਗੀਤੁ

ਝੁਮਲੀਆਂ ਤੇ ਸਮੀਆਂ ਪਾਉਂਦੇ ਹੈਂ ਤੇ ਏਹ ਗੀਤੁ ਗਾਉਂਦੇ ਹੈਂ +
ਜਿੱਥੇ ਪ੍ਰੇਮ ਦਰਯਾ ਦੀ ਲੈਹਰ ਆਵੇ ਉਥੇ ਐਖੀਆਂ ਤਰਨੀਆਂ ਤਾਰੀਆਂ ਨੀ
ਜਿਨ੍ਹਾਂ ਯਾਰੀਆਂ ਰਾਜੇ ਫਕੀਰ ਕੀਤੇ ਅਸੀਂ ਕੈਂਹਦੀਆਂ ਪਰਪਟ ਹਾਰੀਆਂ ਨੀ
ਜਿਹੜੇ ਜਹੀਆਂ ਸੁਰਤਾਂ ਸਦੀਂ ਮੈਂਝੀ ਅਗੋਂ ਲਾਇਕੇ ਬਾਗ ਵਿਚ ਸਾੜੀਆਂ ਨੀ
ਬਲ਼ ਵਿਚ ਮੈਂਸੀ ਜਹੀਆਂ ਮੋਰਨੀਆਂ ਭੀ ਏਹ ਪ੍ਰੀਤ ਤੁਲਾਇਕੇ ਮਾਰੀਆਂ ਨੀ
ਨਦੀ ਓ ਏਸ ਜਹਾਨ ਦੀ ਚਾਲ ਨਿਆਰੀ ਨਾਲੇ ਪ੍ਰੀਤ ਦੀਆਂ ਧੁਨਾਂ ਨਿਆਰੀਆਂ ਨੀ
ਰੋੜਾ ਦੂਹੜ ਕੇ ਡੱਕਰੇ ਨਦੀ ਪਾਇਆ ਅੱਖਾਂ ਤਦੇਂ ਜਲਾਲੀ ਉਘਾੜੀਆਂ ਨੀ

(੧) ਅਸੀਂ ਕੈਂਹਦੀਆਂ ਪਾਨੀ ਹਾਰੀਆਂ ਹੈਂ ਅਸੀਂ ਕੈਂਹਦੀਆਂ ਪਾਨੀ ਭਰਨ ਵਾਲੀਆਂ ਹੈਂ ਅਸੀਂ ਕੈਂਹਦੇ ਘਾਟ ਤੇ ਪਾਣੀ ਲਿਆਉਣ ਵਾਲੀਆਂ ਹੈਂ ਕਿਸ ਬਾਗ ਦੀਆਂ ਮੂਲੀਆਂ ਹੈਂ ਅਸੀਂ ਤੁੱਛ ਹਾਂ ਜੇ ਕੋਈ ਬੜੇ ਆਦਮੀ ਦਾ ਟੈਹਲੂਆ ਜਾਂ ਕਾਮਾਂ ਹੋਂਦਾ ਹੈ ਤਾਂ ਓਹਨੂੰ ਏਹ ਅਨੁਮਾਨ ਹੋਂਦਾ ਹੈ ਕਿ ਮੈਂ ਅਪਨੇ ਮਾਲਕ ਦੇ ਬਲ ਜੇ ਰਾਹੁੰ ਦੂਜਿਆਂ ਤੇ ਕਰਾਹੂੰ ਐਥੇ ਅਰਥ ਏਹ ਹੈ ਕਿ ਸਾਡਾ ਆਸਰਾ ਲਈਦੇ ਕੋਈ ਏਹੋ ਜਿਹਾ ਮਾਲਕ ਨਹੀਂ ਕਿ ਜਿਹਦੀ ਸ਼ੇਰ ਤੇ ਅਸੀਂ ਬੜ੍ਹ ਫੂਲੀਆਂ ਮਾਰੀਏ (੨) ਏਥੇ ਪਨੇ ੯੮ ਨੋਟ ੬ (੩) ਦਿਨ ਦੀਵੀਂ (੪) ਏਥੇ ਪਨਾਂ ੯੮ ਨੋਟ ੭ (੫) ਅਲੀ ਗੌਹਰ ਬਲਖ ਦੇ ਬਾਦਸ਼ਾਹ ਦਾ ਪੁਤ ਸੀ ਕੈਦਾਂ ਵਰ੍ਹਿਆਂ ਦਾ ਸੀ ਕਿ ਜਦੋਂ ਏਹਦਾ ਪੇਉ ਮਰ ਗਿਆ ਨਿਆਨਾ ਈ ਸੀ ਕਿ ਜਦੋਂ ਏਹਨੂੰ ਗੱਦੀ ਤੇ ਬਠਾਇਆ ਗਿਆ ਬੜੇ ਬੜੇ ਸੂਬੇ ਵਿਗੜ ਬੈਠੇ ਲੂਣ ਹਰਾਮੀ ਵਜ਼ੀਰਾਂ ਦੀਵਾਨਾਂ ਨੇਂ ਚੀਨ ਦੇ ਬਾਦਸ਼ਾਹ ਨੂੰ ਚੋਰੀ ਚੋਰੀ ਚਿੱਠੀਆਂ ਚੁਪੱਠੀਆ ਘਲਕੇ ਸਾਰਾ ਰਾਜ ਲੁਟਾ ਦਿੱਤਾ ਏਸੇ ਝੋਰੇ ਤੇ ਚਿੰਤਾ ਵਿਚ ਰੈਂਹਦਾ ਸੀ ਕਿ ਇਕ ਦਿਨ ਓਹਨੇਂ ਸੁਫਨਾਂ ਦੇਖਿਆ ਕਿ ਬਾਗ ਜੇ ਤਲਾਵਾਰ ਦੇ ਪਿੰਡ ਵਿਚ ਸਾ ਮੂਸਾ ਲੋਹਾਰ ਦੀ ਧੀ ਜਲਾਲੀ ਜੋ ਪੁੱਜਕੇ ਸੁੰਦਰ ਸੀ ਅਪਨੀ ਸਹੇਲੀਆਂ ਨਾਲ ਬਾਗ ਦੀ ਸੈਲ ਕਰਦੀ ਸੀ ਦੇਖਕੇ ਮੁਰਛਾਗਤ ਹੋ ਗਿਆ ਬੜੇ ਚਿਰ ਪਿੱਛੋਂ ਜਾਂ ਹੋਸ਼ ਆਈ ਤਾਂ ਨ ਓਹ ਬਾਗ ਨ ਪਰੀਆਂ ਦੀਆਂ ਡਾਰਾਂ ਜਲਾਲੀ ਦੀ ਮੂਲੀ (ਪਰੀਤ) ਗੌਹਰ ਦੇ ਰਗ ਰਗ ਧਾ ਗਈ ਫਕੀਰ ਬਣਨ ਲਈ ਇਕ ਸਾਧ ਦੇ ਪਾਸ ਗਿਆ ਤੇ ਹਾੜ੍ਹੇ ਤਰਲੇ ਕਰਕੇ ਸਿਰ ਮੁਨਵਾਕੇ ਫਕੀਰੀ ਦਾ ਬਾਣਾ ਲਿਆ ਸਾਧ ਨੇਂ ਅਲੀ ਗੌਹਰ ਦਾ ਨਾਉਂ ਰੋੜਾ ਰਖਿਆ ਰੋੜਾ ਫੇਰ ਤਲਵਾਰ ਵਲ ਚਲਿਆ ਉਥੇ ਜਲਾਲੀ ਓਹਨੂੰ ਵੇਖਕੇ ਮੋਹੀ ਗਈ ਤੇ ਜਲਾਲੀ ਦੀ ਮਾਂ ਨੂੰ ਪਤਾ ਲਗ ਗਿਆ ਰੋੜੇ ਨੇਂ ਅਕਕੇ ਜਲਾਲੀ ਦੇ ਬੂਹੇ ਤੇ ਆਣ ਡੇਰਾ ਲਾਇਆ ਇਕ ਦਿਨ ਰੋੜਾ ਤੇ ਜਲਾਲੀ ਦੀ ਮਾਂ ਆਪਸ ਵਿਚ ਝਗੜ ਰਹੇ ਸੀ ਕਿ ਮੂਸਾ ਜਲਾਲੀ ਦਾ ਪੇਉ ਆ ਗਿਆ ਜਲਾਲੀ ਦੀ ਮਾਂ ਦੁਖੀ ਹੋਈ ਨ ਰੈਹ ਸੱਕੀ ਸਾਰੇ ਪਤ੍ਰ ਤਨੇਂ ਪਾੜ ਸੁੱਟੇ ਫੇਰ ਮੂਸਾ ਦਾ ਕੀ ਕੈਂਹਣਾ ਹੈ ਓਹਨੇਂ ਤਾਂ ਅੱਤ ਚੁੱਕ ਲਈ ਵਿਚਾਰੇ ਰੋੜੇ ਦੀਆਂ ਮਾਰ ਮਾਰਕੇ ਪਸਲੀਆਂ ਭੁਨ ਹੱਡ ਗੋਡੇ ਚੂਰ ਚੂਰ ਕਰ ਓਹਨੂੰ ਬੇਸੁਰਤ ਕਰ ਦਿੱਤਾ ਓਹਦੀ ਗਠੜੀ ਬਨ੍ਹਕੇ ਦਰਯਾਵੇ ਵਿਚ ਸੁਟ ਦਿੱਤਾ ਡੁਬਦੇ ਜਾਂਦੇ ਰੋੜੇ ਨੇਂ ਅਪਨੇ ਪੀਰ ਨੂੰ ਯਾਦ ਕੀਤਾ ਪੀਰ ਆਨ ਬੌਹੜੇ ਤੇ ਰੋੜੇ ਨੂੰ ਕੰਢੇ ਲਾਇਆ ਰੋੜੇ ਹੋਰਾਂ ਨੂੰ ਜਲਾਲੀ ਦੇ ਦਰ ਬਾਝੋਂ ਹੋਰ ਕੇਹੜਾ ਠਿਕਾਣਾ ਸੀ ਫੇਰ ਉਥੇ ਜਾ ਡੇਰੇ ਲਾਏ ਮੂਸਾ ਬਥੇਰਾ ਮਾਰਦਾ ਕੁਟਦਾ ਪਰ ਰੋੜਾ ਇਕ ਚਿਤ ਤੇ ਨ ਲਿਆਉਂਦਾ ਅੱਕਕੇ ਮੂਸਾ ਨੇਂ ਜਲਾਲੀ ਨੂੰ ਵਿਆਹ ਕੇ ਰੁਖਸਤਾ ਵਹੌਣਦਾ ਉੱਦਮ ਕੀਤਾ ਰੋੜੇ ਨੇਂ ਜਾਂ ਦੇਖਿਆ ਕਿ ਸ਼ਕਾਰ ਹੱਥੋਂ ਉਡਦਾ ਜਾਂਦਾ ਹੈ ਜਲਾਲੀ ਨਾਲ ਉਸ ਦਿਨ ਜਦੋਂ ਜੰਜ ਆਈ ਹੋਈ ਸੀ ਕਿ ਦੇਸ ਛੱਡਕੇ ਨਿਕਲ ਚਲੀਏ ਅੱਧੀ ਰਾਤ ਨੂੰ ਦੋਵੇਂ ਤਲਵਾਰ ਤੋਂ ਨਿਕਲੇ ਵਾਹੋ ਦਾਹੀ ਜਾਂਦੇ ਜਾਂਦੇ ਦੂਜੇ ਦਿਨ ਤਕਾਲਾਂ ਵੇਲੇ ਦਰਯਾਵੇ ਪਤਣ ਤੇ ਪੌਂਹਚੇ ਉਧਰੋਂ ਜਲਾਲੀ ਦੇ ਪੇਕਿਆਂ ਦੇ ਸ਼ਰੀਕਾਂ ਨੇ ਕਠ ਕਰਕੇ ਧਾਵਾ ਕੀਤਾ ਨਦੀ ਦੇ ਕੰਢੇ ਆਕੇ ਰੋੜੇ ਨੂੰ ਫੜ ਲਿਆ ਰੋੜੇ ਦੇ ਡਕਰੇ ਡਕਰੇ ਕਰਕੇ ਓਹਨੂੰ ਨਦੀ ਵਿਚ ਰੋੜ੍ਹ ਦਿੱਤਾ ਜਲਾਲੀ ਨੂੰ ਮੋੜ ਲੈ ਗਏ ਜਲਾਲੀ ਨੂੰ ਦਮ ਦਮ ਵਰ੍ਹਿਆਂ ਦਾ ਬੀਤਦਾ ਸੀ ਉਡੀਕ ਰੈਹ ਨ ਸੱਕੀ ਜ਼ੈਹਰ ਦਾ ਪਿਆਲਾ ਪੀਕੇ ਅਪਨੇ ਤਾਈਂ ਯਾਰ ਦੇ ਨਾਉਂ ਤੋਂ ਵਾਰ ਸੁੱਟਿਆ (੬) ਜਲਾਲੀ ਨੂੰ ਤਦੇਂ ਪਤਾ ਲਗਾ ਕਿ ਪ੍ਰੀਤ ਏਹੋ ਜਹੀ ਹੋਂਦੀ ਹੈ ਕਿ ਜੋ ਸਿਰ ਜਾਣ ਦੀ ਭੀ ਕੁਝ ਪਰਵਾਹ ਨਹੀਂ ਹੋਂਦੀ ।।।।

੭ ਏਹ ਸਲਾਹ ਕੀਤੀ

**ਸਹਿਤੀ**

ਹਾਏ ਹਾਏ ਮੁੱਠੀ ਜ਼ੈਹਰ ਖਿੰਡਦਲੀ ਜਿਵੇਂ ਕਾਲਕਾ ਚੀਰਦੀ ਛੁਰੀ ਹੈ ਨੀਂ
ਮਰ ਚਲੀ ਹੈ ਹੀਰ ਸਿਆਲ ਭਾਵੇਂ ਭੁਲੀ ਸੁਰਤੀ ਔਖੇ ਆਣ ਜੁੜੀ ਹੈ ਨੀਂ
ਜਿਸ ਵੇਲੜੇ ਨਾਗਾਲੀ ਏਹ ਮੁੰਧੀ ਲਈ ਜਾਂਦੀ ਹੈ ਮੂਲ ਨ ਮੁੜੀ ਹੈ ਨੀਂ
ਕੀ ਕਰਾਂ ਕੁਝ ਵੱਸ ਨ ਚੁਲਦਾ ਹੈ ਵੇਖੋ ਵਹੁਟੜੀ ਦੀ ਦਸਾ ਬੁਰੀ ਹੈ ਨੀਂ
ਹੁਣੀ ਏਹ ਵਹੁਟੜੀ ਪਿਟਣ ਲਗ ਜਾਂਦੀ ਹੈ ਮੈਂ ਦੇਦੇ ਕੁਾਲੀ ਬਲ ਜਾਂਦੀ
ਹੈ ਅਲੂ ਭੁਸ ਭਿਸ ਅਖੂ ਵਹਾਂਉਂਦਾ ਹੈ ॥

**ਸਹਿਤੀ**

ਕਾਲੇ ਨਾਗ ਨੂੰ ਵੇਖਦਾ ਨ ਹੋਵੇ ਮਾਸਾ ਸੱਪ ਏਹ ਨਵੀਲ ਵਿਚ ਆਉਂਦੇ ਹੈਂ
ਕਾਲੇ ਬਾਗ ਅੰਦਰ ਜੋਗੀ ਸਾਧ ਸਿਆਣਾ ਓਹਦੇ ਪੈਰ ਪਾਇਆਂ ਦੁਖ ਜਾਉਂਦੇ ਹੈਂ
ਓਹਦੀ ਬੀਨ ਦੇ ਵਿਚ ਲਖ ਮੰਤਰਾਂ ਦੇ ਸਭੁ ਓਸ ਨੂੰ ਜਾ ਲਿਆਉਂਦੇ ਹੈਂ
ਬਾਦਸ਼ਾਹ ਨਾਗਾਂ ਦੇ ਜਿਤੇ ਮਨੁਦਾਰ ਫਨੀਅਰ ਸਭੁ ਆਣ ਕੇ ਸੀਸ ਨਿਵਾਉਂਦੇ ਹੈਂ
ਜੇਹੀ ਦੁਖ ਤੇ ਦਰਦ ਨ ਰਹੇ ਭੋਰਾ ਜਾਦੂ ਜਨ ਤੇ ਭੂਤ ਸਭੁ ਜਾਉਂਦੇ ਹੈਂ
ਜਿ ਲੋ ਓਸ ਨੂੰ ਕਹੇ ਨ ਕੋਈ ਰੋਗੀ ਦੁਖ ਭੁਲਾਂਦੇ ਓਹ ਗੁਆਉਂਦੇ ਹੈਂ
ਜੀਮ ਤੁਸੀਂ ਜੋਹਰ ਦਿਲ ਨ ਕਰੋ ਰਾਣੀ ਝਬ ਫਿਰੋ ਫਕੀਰ ਦੀ ਜਾ ਪੈਰੀ
ਕਹੇ ਸਹਿਤੀ ਨੇ ਤੇਰੀ ਹੈ ਦੱਸ ਪਾਈ ਚਲ ਰਲ ਦੀਆਂ ਹੈਂ ਜਾਂ ਔਰ ਔਰੀਂ
ਸਹਿਤੀ ਜੋਗੀ ਲਈ ਚੌਂਕਾ ਪੁਆਉਂਦੀ ਹੈ ਤੇ ਆਸਣ ਵਿਛਾਉਂਦੀ ਹੈ
ਜੋਗੀ ਆਸਣ ਤੇ ਜਾ ਬੈਠਦਾ ਹੈ

( ਅੰਦਰ ਜੋਗੀ ਤੇ ਅੱਜੂ )

**ਸੈਦਾ**

ਕਾਲੇ ਨਾਗ ਨੇਂ ਫਨ ਖਿਲਾਰ ਸਾਡੀ ਡੰਗ ਹੀਰ ਦੇ ਪੈਰਾਂ ਤੇ ਮਾਰਿਆ ਹੈ
ਅੰਦਰ ਪਈ ਵਹੁਟੀ ਮੇਰੀ ਤੜਫਦੀ ਹੈ ਅਸਾਂ ਸਭੁ ਕੁਮਕਾਰ ਵਿਸਾਰਿਆ ਹੈ

**ਜੋਗੀ**

ਅਸੀਂ ਆਏ ਹੈਂ ਸਹਿਤੀ ਦਾ ਨਾਉਂ ਸੁਣ ਕੇ ਸਾਡੀ ਵਿਸਦਾ ਫੇਰ ਨ ਵਿਆਹੀਆਂ ਤੇ
ਪਾਸ ਵਹੁਟੀਆਂ ਸਾਪ ਨੂੰ ਦੋਸ ਜਾਲਾ ਕਾਹ ਨੂੰ ਸਦਿਆ ਹੈ ਸਿਰ ਆਈਆਂ ਤੇ
ਓਹਦੀ ਭਾਵੀ ਨੂੰ ਮੇਟਣੇ ਭੁਲਾ ਨਹੀਂ ਓਹਦੀ ਭਾਵੀ ਦੇ ਨਾਲ ਸਪ ਡੰਗਦੇ ਹੈਂ
ਕੀਤੀ ਓਸਦੀ ਸੰਤਾਂ ਨੇਂ ਮਨ ਲਈ ਓਹਦੀ ਭਾਵੀ ਨੂੰ ਕੋਲ ਉਲੰਘਦੇ ਹੈਂ
ਜਿਨ੍ਹਾਂ ਭੁਗਾਵਤ ਦੇ ਪ੍ਰੇਮ ਦੀ ਚਾਟ ਲਗੀ ਦੀਦਵਾਨ ਕਰਤਾਰ ਦੇ ਰੰਗ ਦੇ ਹੈਂ
ਜੇਹੜੇ ਛੱਡ ਜਹਾਨ ਉਜਾੜ ਵਸਦੇ ਸੰਗ ਤੀਮੀਆਂ ਦੇ ਕੋਲੇ ਸੰਗਦੇ ਹੈਂ

(੧) ਚੀਰੀ ਹੋਣ ਮੂਲੋਂ ਮੂੰਹ ਨਹੀਂ ਕਰਦੀ ਇਸ ਭੈੜੀ ਓ ਭੈੜੀ ਹੁੰਦੀ ਚਲੀ ਜਾਂਦੀ ਹੈ ਰੋਗ ਮੂਲੋਂ ਨਹੀਂ ਮੁੜਦਾ (੨) ਇਕ ਮਨ ਘੜਤ ਜੋ ਕਿਹਾ ਜਾਂਦਾ ਹੈ ਕਿ ਸਾਰੀ ਪਿਰਥੀ ਦੇ ਆਲੇ ਦੁਆਲੇ ਵਿਸਤ੍ਰਿਆ ਹੋਇਆ ਹੈ ਤੇ ਓਹਨੂੰ ਫਣ ਤੇ ਥੀਂ ਰੋਕ ਰਖਦਾ ਹੈ (੩) ਇਕ ਭਾਂਤ ਦਾ ਸੱਪ ਜੋ ਕਿਹਾ ਜਾਂਦਾ ਹੈ ਕਿ ਦੋ ਸਿਰ ਰਖਦਾ ਹੈ (੪) ਮਣੀ ਰਖਣ ਵਾਲਾ ਸਪ (੫) ਘੜੱਪਾ ਸੱਪ ਜੋ ਬੜਾ ਜ਼ੈਹਰੀ ਹੁੰਦਾ ਹੈ (੬) ਤਕਾਲਾਂ ਵੇਲੇ ਜਾਂ ਸੂਰਜ ਅੰਦਰ ਬਾਹਰ ਹੋਕੇ ਅਕਾਸ਼ ਤੇ ਇਕ ਨਵੀਂ ਭਾਂਤ ਦਾ ਚਾਨਣ ਕਰਦਾ ਹੈ

ਤੁਸੀਂ ਭਰਾਤ ਕਰਤਾਰਦੇ ਸੰਤ ਪੂਰੇ ਦੇਸਾ ਨਾਲ ਸਭੁ ਜਗਨੂੰ ਤਾਰਦੇ ਓ
ਰਖ ਮਨਦਾ ਬੇਨਤੀ ਪਿਆਰਿਆਂਦੀ ਦੀਨ ਦੁਨੀਦੇ ਕੰਮ ਸੁਆਰਦੇ ਓ
ਮੇਰੀ ਨੇਂਹ ਨੂੰ ਸਪਨੇਂ ਡੰਗਿਆ ਹੈ ਤੁਸੀਂ ਕੀਲ ਮੰਤਰ ਸਪ ਮਾਰਦੇ ਓ
ਤੁੜੀ ਜਾਏ ਬੇੜੀ ਔਗਣ ਹਾਰਿਆਂਦੀ ਕਰੋ ਦਯਾ ਤਾਂ ਪਾਰ ਉਤਾਰਦੇ ਓ
ਕੋਈ ਆਣਕੇ ਕਰੇ ਬੁਰਾ ਬੁਰੀ ਜੇ ਓਹਨੂੰ ਵਿਚ ਜ਼ਮੀਨ ਨਘਾਰਦੇ ਓ
ਹਥ ਵੇਖੋ ਤਾਂ ਨੇਂਹ ਮੇਰੀ ਜੀਉਂਦੀ ਹੈ ਲੜ ਲਗਿਆਂ ਨੂੰ ਤੁਸੀਂ ਤਾਰਦੇ ਓ

**ਜੋਗੀ**

ਛੱਡ ਤੇਰਾ ਮੀਸਾਰ ਉਜਾੜ ਮਲੀ ਅਜੇ ਜਟੁ ਨਹੀਂ ਪਿਛੋਂ ਛਡਦੇ [੩] ਹੈਂ
ਅਸੀਂ ਰੰਗਪੁਰ ਤੇ ਝਾਂਗ ਅੱਕ ਪਏ ਅਜ ਕਲ ਫਕੀਰ ਹੁਣ ਲਦਦੇ ਹੈਂ
ਅਸੀਂ ਛੁਡਿਆ ਝੇਰ ਨੂੰ ਮੂਲ ਛਡਣ ਕੀੜੇ ਆਣ ਜੁਗਾਦੋਂ ਹੰਡਦੇ ਹੈਂ
ਅਸੀਂ ਏਸ ਜਹਾਨ ਤੇ ਹਥ ਧੋਤੇ ਸਾਨੂੰ ਫੇਰ ਮੀਸਾਰ ਵਿਚ ਗਡਦੇ ਹੈਂ
ਏਥੇ ਇਸਤਰੀ ਪੁਰਖ ਨ ਫਿਰੇ ਕੋਈ ਪਰਛਾਵਾਂ ਨ ਕਿਸੇਦਾ ਪਾਉਣਾ ਜੀ
ਹੋਵੇ ਇਕ ਨਵੇਕਲੀ ਥਾਉਂ ਚੰਗੀ ਜਿੱਥੇ ਹੀਰਦਾ ਪਲੰਗ ਵਿਛਾਉਣਾ ਜੀ
ਕਨੇਸੰਨ ਵਿਚ ਵਧੁਣ ਵੜੀ ਆਣ ਪਾਉਣੀ ਨਹੀਂ ਧੁੱਸ ਖਰੂਦ ਮਚਾਉਣਾ ਜੀ
ਇਕ ਆਦਮੀ ਆਉਣਾ ਮਿਲੇ ਸਹਿਤੀ ਔਖਾ ਸਪਦਾ ਰੋਗ ਗਵਾਉਣਾ ਜੀ
ਮੁੜੇ ਚੌਧਰੀ ਜੀ ਬੂਹਾ ਬੰਦ ਕਰਨਾ ਘੜੀ ਘੜੀ ਨ ਆਣ ਅਕਾਉਣਾ ਜੀ
ਸਪ ਨਸ ਜਾਏ ਫੂਲ ਮਾਰ ਜਾਏ ਬੜਾ ਔਖਾ ਹੈ ਛਿਲਾ ਕਮਾਉਣਾ ਜੀ
ਪਾਸ ਦੇ ਕੋਠੇ ਵਿਚ ਪਲੰਗ ਵਿਛਾ ਚੁੱਕ ਹੀਰ ਨੂੰ ਪਾਉਂਦੇ ਹੈਂ ਜੋਗੀ
ਸਹਿਤੀ ਤੇ ਹੀਰ ਅੰਦਰ ਰਹਿੰਦੇ ਹੈਂ ਬਾਹਰ ਬੂਹਾ ਮਾਰਿਆ
ਜਾਂਦਾ ਹੈ ਅੱਧੀ ਰਾਤ ਨੂੰ ਰਾਂਝਾ ਪੰਜਾਂ ਪੀਰਾਂ ਨੂੰ ਯਾਦ ਕਰਦਾ ਹੈ
ਪੀਰ ਕੋਠੇ ਦੀ ਕੰਧ ਵਿਚੋਂ ਪਾੜ ਪਾਉਂਦੇ ਹੈ

**ਹੀਰ**

ਜਾ ਬੈਠਾ ਹੈਂ ਕਾਸਨੂੰ ਉਠ ਬੱਚਾ ਸਵੀਂ ਨਾ ਤੇਰਾ ਰਾਹ ਖੋਹਲਿਆ ਹੈ
ਕੱਟੀ ਗਈ ਹੈ ਬਿਪਤਾ ਸਭ ਤੇਰੀ ਬੱਚਾ ਜੀਉ ਤੇਰਾ ਕਾਹਨੂੰ ਡੋਲਿਆ ਹੈ

(੧) ਧਰਮ ਤੇ ਮੀਸਾਰ (੨) ਓਹਦਾ ਬੇੜਾ ਡੋਬਦੇ ਓਹਦੀ ਜੜ੍ਹ ਖਲਾ ਗਾਲਦੇ (੩) ਸਧਾਰਦੇ ਹੈਂ ਐਥੋਂ ਕਿਲੇ ਪਟਦੇ ਹੈਂ ਐਥੋਂ ਡੇਰਾ ਡੰਡਾ ਚੁਕਦੇ ਹੈਂ ਕੂਚ ਕਰਦੇ ਹੈਂ (੪) ਕੀੜਾ ਜੇ ਕਿਸੇਨੂੰ ਲਗ ਜਾਵੇ ਤਾਂ ਪਿਛੋਂ ਔਖਾ ਛਡਦਾ ਹੈ ਮਾਸਨੂੰ ਲੂੰ ਲੂੰ ਤੇ ਖਾ ਜਾਂਦਾ ਹੈ ਪਰ ਜੇਹੜਾ ਕੀੜਾ ਹੱਡਾਂ ਵਿਚ ਰਚ ਜਾਵੇ ਓਹਨੂੰ ਤਾਂ ਕਿਸੇ ਜਿੰਦ ਲਗੀ ਜਾਣਾ ਹੀ ਨ ਹੋਇਆ ਜੋਗੀ ਮੀਸਾਰਦੇ ਲੋਕਾਂ ਨੂੰ ਹੱਡਦੇ ਕੀੜੇ ਸਦਦਾ ਹੈ ਐਸ ਲਈ ਕਿ ਓਹ ਭੀ ਪਿਛਾ ਨਹੀਂ ਛਡਦੇ (੫) ਚੁਪ ਚੁਪਾਤੇ

ਮੁੱਢੋਂ ਬੁਰਾਈ ਪੁੱਟ ਲੈ ਜਾਉਣੇ ਨੂੰ ਪਰ ਵੱਸਦਾ ਹੋੜ ਕਰਾਉਣੇ ਨੂੰ
ਰਿਹਾ ਬਕਰੀ ਦਾ ਬੱਚਿਆ ਝੂਰ ਰਾਖਾ ਸ਼ੇਰ ਗਾਈਂ ਦਾ ਵੱਗ ਚਰਾਉਣੇ ਨੂੰ
ਕੀੜੀ ਸੱਪ ਮਲਾਈ ਦੀ ਭੁੱਲੀ ਰਾਖੀ ਬਿੱਲਾ ਆਂਡਾ ਸੀ ਚੂਹੇ ਦਾ ਗਾਉਣੇ ਨੂੰ
ਗਿੱਦੜ ਕਚਰੀਆਂ ਦਾ ਜਮਾਦਾਰ ਕੀਤਾ ਬਾਂਦਰ ਆਇਆ ਸੀ ਵੰਡ ਵੰਡਾਉਣੇ ਨੂੰ
ਰਾਖਾ ਮਾਲ ਦਾ ਧਾੜਵੀ ਰੱਖਿਆ ਸੀ ਚੋਰ ਸੱਦਿਆ ਖੋਲ ਲੁਟਾਉਣੇ ਨੂੰ
ਲਿਆਂਦਾ ਕੁਨਦੇ ਰੋਗ ਹਟਾਉਣੇ ਨੂੰ ਉਹ ਆਇਆ ਪਰ ਵਧੀਕ ਵਧਾਉਣੇ ਨੂੰ

**ਅਰਜਾਲੀ**

ਭੁੱਲ ਹੋਇਆਂ ਹੀਰ ਦੱਸੀ ਜਾਣੇ ਮਨ ਮੈਨੂੰ ਦਾ ਵੈਦ ਐਥੇ ਲੈਕੇ ਆਇਆ ਸੀ
ਜਿਹੜਾ ਨਾਉਂ ਲਿਆਂ ਬੇੜੇ ਚੀਕਦੇ ਸੇ ਸੋਹਣਾ ਹੀਰ ਦਾ ਆਪ ਲਿਆਇਆ ਸੀ
ਫੁੱਟਣ ਟਹਿਣੀਆਂ ਰੋਗ ਬਹੇਰੀ ਆਂਸਕ ਮੇਲ ਮੀਂਹ ਜੋਬਨ ਵਰਸਾਇਆ ਸੀ
ਨਾਲੇ ਸਹਿਤੀ ਦੇ ਹਾਲ ਤੇ ਰਬ ਤੁੱਠਾ ਜੋਗੀ ਲੈਣ ਵਾਲਾ ਇਸ ਆਇਆ ਸੀ
ਕੁੜੀਆਂ ਅੰਦਰ ਉਸਦਾ ਘੇਰਿਆਂ ਤੇ ਉਹਨੇਂ ਅਪਣਾ ਅਸਰ ਵਿਖਾਇਆ ਸੀ
ਹੀਰ ਰਾਧ ਵੇਖੇ ਐਥੇ ਕਿਹਾ ਹੋਇਆ[3] ਜਗ ਧੂੜ ਭੁਲਾਵੜਾ[4] ਪਾਇਆ ਸੀ
ਮੰਤਰ ਇੱਕ ਤੇ ਪੁਤਲੀਆਂ ਦੇ ਉਡਨ ਸਾਧ ਮੰਤ੍ਰਾਂ ਨੇਂ ਖੇਲ ਰਚਾਇਆ ਸੀ
ਰੋਗੀ ਵਿਛੜੀ ਨਵਦਨੂੰ ਵੈਦ ਮਿਲਿਆ ਜੋੜਾ ਰੋਗ ਦੇ ਨਾਲ ਰਲਾਇਆ ਸੀ
ਜੋੜੀ ਰਬ ਨੇਂ ਮੇਲ ਕੇ ਤਾਰ ਦਿੱਤੀ ਮੋਤੀ ਲਾਲ ਦੇ ਨਾਲ ਪਰੋਇਆ ਸੀ
ਜਿਸ ਵੈਦ ਨੂੰ ਨਿਤ ਪੁਕਾਰਦੀ ਸੀ ਉਸ ਵੈਦ ਨੇਂ ਆਣ ਉਠਾਇਆ ਸੀ

## ਪੰਜਵਾਂ ਸੀਨ

## ਦੂਜੀ ਝਾਕੀ ਜੰਗਲ

**ਹੀਰ**

ਦੇਖੀਂ ਰਾਂਝਿਆ ਐਧਰੇ ਹੈ ਸ਼ੇਰ ਆਇਆ ਮੇਰੇ ਕੰਨ ਪਈ ਘਾਟ[5] ਘੇਰ ਮੀਆਂ
ਟੋਹੀਂ ਵਲੀਂ ਫਿਰੇ ਭੁੱਬਕਾਂ[6] ਮਾਰਦਾ ਉਹ ਐਸ ਵੇਲੇ ਹੈ ਪੀਰ ਦੀ ਲੋੜ ਮੀਆਂ
ਸਾਨੂੰ ਦੋਹਾਂ ਨੂੰ ਮਤਾਂ ਕਰ ਜਾਏ ਹਜ਼ਮ ਉਹ ਆਇਕੇ ਅੱਖਦੀ ਫੋਰ[7] ਮੀਆਂ
ਪੀਰ ਯਾਦ ਕਰ ਰਬ ਦਾ ਵਾਸਤਾ ਈ ਪੈ ਗਿਆ ਪੀੜਾ ਸਾਨੂੰ ਹੋਰ ਮੀਆਂ

(੧) ਕਹਾਣੀ ਹੈ ਕਿ ਦੋ ਬਿੱਲੀਆਂ ਦਾ ਝਗੜਾ ਰੋਟੀ ਵੰਡਣ ਲਈ ਹੋਇਆ ਉਨ੍ਹਾਂ ਨੇਂ ਵੰਡ ਕਰਾਉਣ ਲਈ ਬਾਂਦਰ ਨੂੰ ਪੈਂਚ ਮਿਥਿਆ ਬਾਂਦਰ ਹੋਰਾਂ ਨੇਂ ਏਹ ਖੇਖਣ ਖੇਲਿਆ ਕਿ ਰੋਟੀ ਦਾ ਬੜਾ ਟੁਕੜਾ ਤਕੜੀ ਦੇ ਇਕ ਪੱਲੇ ਵਿਚ ਰੱਖਿਆ ਤੇ ਛੋਟਾ ਟੁਕੜਾ ਦੂਜੇ ਵਿਚ ਭਾਰੇ ਪੱਲੇ ਨੇਂ ਤਾਂ ਝੁਕ ਜਾਣਾ ਈ ਸੀ ਝੁਕਿਆ ਦੇਖ ਕੇ ਬਾਂਦਰ ਕੈਂਹਣ ਲਗਾ ਕਿ ਪੂਰਾ ਤਦੇਂ ਹੋਊ ਜੇ ਬੜੇ ਟੁਕੜੇ ਵਿੱਚੋਂ ਤੋੜਿਆ ਜਾਵੇ ਏਹ ਕੈਹਕੇ ਟੁਕੜਾ ਤੋੜ ਲਿਆ ਵਾਧੂ ਟੁਕੜਾ ਆਪ ਖਾ ਗਿਆ ਫੇਰ ਜੋ ਤੋਲਣ ਲਗਾ ਫੇਰ ਏਹ ਪੱਲਾ ਭੀ ਭਾਰਾ ਹੋ ਗਿਆ ਤਦੇਂ ਦੂਜੇ ਪੱਲੇ ਦੇ ਵਿੱਚੋਂ ਤੋੜ ਕੇ ਉਸੇ ਤਰਹਾਂ ਖਾ ਗਿਆ ਗੱਲ ਕੀ ਐਸੇ ਤਰਹਾਂ ਕਰਦੇ ਕਰਦੇ ਦੋਨੋਂ ਪੱਲਿਆਂ ਦੇ ਟੁਕੜੇ ਆਪ ਹਜ਼ਮ ਕਰ ਗਿਆ ਬਿੱਲੀਆਂ ਵਿਚਾਰੀਆਂ ਮੂੰਹ ਦੇਖਦੀਆਂ ਰੈਹ ਗਈਆਂ (੨) ਮਨ ਭਾਉਂਦਾ ਜੀਹਦੇ ਆਉਣ ਨੂੰ (ਹੀਰ ਦਾ) ਮਨ ਚਿਹੰਦਾ ਸੀ (੩) ਚਲਿੱਤਰ ਛਲ (੪) ਏਹ ਪੁਤਲੀਆਂ ਉਡਾਉਣ ਦਾ ਖੇਲ ਉਹਨੇਂ ਰਚਾਇਆ ਸੀ ਕਿ ਜੋ ਜੋਗੀ ਦਿਸਦਾ ਪਿਆ ਸੀ (੫) ਗਜ ਭੁਬਕ ਭੁੱਬ (੬) ਗਜਦਾ (੭) ਅੱਖ ਫੋਰਕਣ ਵਿਚ ਪਲਕ ਵਿਚ

* ਤਾਂ ਦੂਜਾ ਪੱਲਾ ਝੁਕ ਗਿਆ ਉਹਦੇ ਵਿੱਚੋਂ ਭੀ ਤੋੜ ਕੇ ਖਾ ਗਿਆ

**ਕਾਜ਼ੀ**

ਸ਼ਰਾਹ ਕੈਂਹਦੀ ਹੈ ਛੱਡਦੇ ਏਹ ਜੱਟੀ ਨਹੀਂ ਜਾਏਂਗਾ ਦੁੱਰਿਆਂ ਮੋਚਿਆਂ ਨੂੰ
ਇਨ੍ਹਾਂ ਜੱਟਾਂ ਦੀ ਲੱਜ ਤੂੰ ਲਾਹ ਸੁੱਟੀ ਖੱਜਲ ਕੀਤਾ ਈ ਸਿਆਲਾਂ ਤੇ ਖੇੜਿਆਂ ਨੂੰ
ਮੁਸਲਮਾਨ ਕਰਕੇ ਤੈਨੂੰ ਛੱਡ ਦਿੱਤਾ ਦੇਂਦਾ ਚਾੜ੍ਹ ਸੂਲੀ ਤੇਰੇ ਵੈਰੀਆਂ ਨੂੰ
ਸੁਣਨ ਗਿਲਣ ਵਾਲੇ ਤੁਸਾਂ ਦੇਖ ਲਇਆਂ ਏਹੋ ਮਲਾਹ ਹੈਂ ਡੋਬਦੇ ਬੇੜਿਆਂ ਨੂੰ
ਹਰਕੇ ਜਿਆ ਸ਼ਾਗਾਨੂੰ ਕਲਾ ਕਾਰੀ ਅੱਖਾਂ ਮੀਟ ਬਹੇਂ ਸਾਧੇਂ ਔਲੀਆ ਹੈਂ
ਦਿਨੇਂ ਚੋਰ ਤੇ ਬਾਹਰੋਂ ਸਾਧ ਦਿੱਸੇਂ ਐਵੇਂ ਫਿਰੇਂ ਸਾਂਗ ਮਖੌਲੀਆ ਹੈਂ

**ਰਾਂਝਾ**

ਉਜੜ ਜਾਏ ਨਗਰੀ ਇੱਕੇ ਜਾਏ ਨਿੱਘਰ ਵੇਹਲ ਦੇਨ ਧਰਤ ਅਕਾਸ਼ ਦਾਵੇ
ਮੈਨੂੰ ਵੇਖ ਕੇ ਮੀਰ ਸ਼ਕਾਰ ਰੋਵਨ ਹੱਥੋਂ ਜਿਨ੍ਹਾਂ ਦੇ ਬਾਜ਼ ਉਡ ਜਾਨ ਦਾਵੇ
ਰਾਂਝਾ ਮੇਹਮਕੇ ਬੁੱਧ ਘੁੱਟ ਸੁਨ ਹੋ ਕੇ ਧੁਰਦੀ ਮੂਰਤ ਵਾਂਙ ਬਣ ਜਾਂਦੇ
ਹੈ ਖੜ੍ਹੇ ਫਿਰ ਪਿੱਛੋਂ ਵਿਰਲਾਪ ਕਰਨ ਲਗਦੇ ਹੈਂ

**ਰਾਂਝਾ**

ਮੰਗੀ ਰਬ ਤੇ ਖੈਰ ਕੀ ਵੇਖਨੀ ਹੈਂ ਬੁਰਾ ਮੌਤ ਤੋਂ ਏਹ ਵਜੋਗ ਹੈ ਨੀਂ
ਪਏ ਧਾੜਵੀ ਲੁੱਟ ਲੈ ਚਲੇ ਮੈਨੂੰ ਏਹ ਦੁੱਖ ਕੀ ਜਾਲਦਾ ਲੋਕ ਹੈ ਨੀਂ
ਮਿਲੀ ਸੈਦੇ ਨੂੰ ਹੀਰ ਤੇ ਸੂਲ ਮੈਨੂੰ ਮੇਰੇ ਕ੍ਰਾ ਏਹ ਜਿੱਤਦਾ ਸੋਗ ਹੈ ਨੀਂ
ਸੌਕਲ ਰਨ ਗੁਆਢ ਕੁਪੱਤਿਆਂ ਦਾ ਭੁਲੇ ਪਰਮ ਦੇ ਬਾਬਦਾ ਰੋਗ ਹੈ ਨੀਂ
ਅਕਾਸ਼ ਡਿੱਗ ਪਵੇ ਤੇ ਨਹੀਂ ਮਰਦੇ ਬਾਕੀ ਧਰਤ ਤੇ ਜ਼ਿਨ੍ਹਾਂ ਦੀ ਚੋਗ ਹੈ ਨੀਂ
ਕਾਂ ਕੂੰਜ ਨੂੰ ਮਿਲਿਆ ਸ਼ੇਰ ਫੈਹੀ ਸਿਆਣੇ ਕਹਿਣ ਏਹ ਧੁਰੋਂ ਸੰਜੋਗ ਹੈ ਨੀਂ

**ਰਾਂਝਾ (ਆਪਣੇ ਆਪ ਨੂੰ)**

ਹੋਠ ਹੀਰ ਦੇ ਅੰਮ੍ਰਿਤ ਰਸ ਬਾਝੋਂ ਕੋਈ ਜਾਲਦਾ ਵਾਲਦੇ ਕੌੜਿਆਂ ਨੂੰ
ਕਰਤਾਰ ਬੇਦੋਸ਼ ਦੀ ਦੇਗ ਬਾਝੋਂ ਕੌਣ ਪੁਛਦਾ ਤੂਰਿਆਂ ਬੂਰਿਆਂ ਨੂੰ
ਬਾਝ ਸਜਣਾਂ ਦੁਖ ਕਿਸ ਵੰਡਲੇ ਹੈ ਪੁੱਛੇ ਕੌਣ ਵਜੋਗ ਦਿਆਂ ਕੁੱਠਿਆਂ ਨੂੰ
ਬਿਨਾਂ ਰਬ ਦੀ ਮੇਹਰ ਦੇ ਕੌਣ ਮੋੜੇ ਇਨ੍ਹਾਂ ਸਾਡਿਆਂ ਦਿਨਾਂ ਅਪੁੱਠਿਆਂ ਨੂੰ

(੧) ਜਿਸ ਕੋਰੜੇ ਨਾਲ ਕਿਸੇ ਅਪਰਾਧੀ ਨੂੰ ਮਾਰ ਕੇ ਦੰਡ ਦੇਂਦੇ ਹੈ ਉਹਨੂੰ ਦੁੱਰਾ ਕੈਂਹਦੇ ਹੈਂ (੨) ਜੇ ਏਹੋ ਜਿਹਾ ਅਪਰਾਧ ਤੇਰਾ ਕੋਈ ਵੈਰੀ (ਮੁਸਲਮਾਨਾਂ ਦਾ ਵੈਰੀ ਅਰਥਾਤ ਹਿੰਦੂ ਤੇ ਹੋਰ ਜੋ ਹਜ਼ਰਤ ਮੁਹੰਮਦ ਸਾਹਬ ਨੂੰ ਨਹੀਂ ਮੰਨਦੇ) ਕਰਦਾ ਤਾਂ ਉਹਨੂੰ ਫਾਹੇ ਦੇ ਦੇਂਦੇ (੩) ਸਮਾਧੀ ਲਾਉਂਦਾ ਪੱਜ ਕਰਕੇ ਅੱਖਾਂ ਮੀਟ ਲੈਂਦਾ ਹੈ ਦੇਖਣ ਵਾਲਿਆਂ ਨੂੰ ਏਹ ਭ੍ਰਮ ਦਾ ਹੈ ਕਿ ਕੋਈ ਬੜਾ ਸਾਧ ਤਪੱਸਿਆ ਕਰ ਰਿਹਾ ਹੈ (੪) ਐਵੇਂ ਦਖਾਲੇ ਲਈ ਮਖੌਲੀਏ ਦਾ ਸਾਂਗ ਧਾਰਿਆ ਹੋਇਆ ਹੈ ਅਸਲ ਵਿਚ ਦਿਲ ਦਾ ਖੋਟਾ ਹੈ (੫) ਕਾਉਂ ਕਾਲਾ ਤੇ ਕਸੋਹਣਾ ਪੰਛੀ ਹੈ ਕੂੰਜ ਚਿੱਟੀ ਤੇ ਬਹੁਤ ਸੁੰਦਰ ਇਨ੍ਹਾਂ ਦੋਹਾਂ ਦਾ ਮੇਲ ਕਦੇ ਨਹੀਂ ਹੋ ਸਕਦਾ ਪਰ ਜੇ ਕਾਂ ਨੂੰ ਕੂੰਜ ਮਿਲ ਜਾਵੇ ਤੇ ਫੈਹੀ ਨੂੰ ਸ਼ੇਰ ਤਾਂ ਏਹ ਕੈਂਹਣਾ ਚਾਹੀਦਾ ਹੈ ਕਿ ਬਿਧਮਾਤਾ ਨੇ ਏਹੋ ਲੇਖ ਲਿਖ ਦਿੱਤੇ ਹੈਂ ਜਿਹਨੂੰ ਕੋਈ ਮੋੜ ਨਹੀਂ ਸਕਦਾ ਏਸੇ ਤਰਾਂ ਜੇ ਹੀਰ ਜਹੀ ਸੋਹਣੀ ਸੁੰਦਰੀ ਸੈਦੇ ਜਹੇ ਜੱਟ ਨੂੰ ਮਿਲੇ ਤਾਂ ਰਬ ਡਾਢੇ ਦੀ ਕਾਰੀ ਹੈ (੬) ਅੰਮ੍ਰਿਤ ਦਾ ਏਹ ਗੁਣ ਹੁੰਦਾ ਹੈ ਕਿ ਮੋਏ ਹੋਏ ਨੂੰ ਜਿੰਦ ਦੇਂਦਾ ਹੈ ਏਸੇ ਤਰਾਂ ਪ੍ਰੀਤਮ ਦੇ ਹੋਠ ਪ੍ਰੇਮ ਕੁੱਠਿਆਂ ਵਿਚ ਜਾਨ ਪਾ ਦੇਂਦੇ ਹੈਂ (੭) ਤੋੜੇ ਮਰੋੜੇ ਹੋਇਆਂ । ਜੁਆਲ

| | |
|---|---|
| ਹੀਰ | ਰਬਾ ਬਾਝ੍ਹ ਤੇਰੇ ਨਹੀਂ ਤਾਂਘ ਕੋਈ ਹੁਣ ਵੇਖ ਅਨਾੜੀਆਂ ਵਖਤ ਭਾਰੀਂ<br>ਅਗੋ ਅਗ ਪਿਛੇ ਸਪ ਸ਼ੀਂਹ ਪਾਸੀਂ ਸਾਡੀ ਵਾਹ ਨ ਚਲਦੀ ਚੈਹੀਂ ਵਾਹੀਂ<br>ਇਕੇ ਮੇਲ ਸਾਈਆਂ ਰਾਂਝਾ ਯਾਰ ਮੈਨੂੰ ਇਕੇ ਦੇਹ ਹਾਂ ਦੀ ਉਭਰਦੀ ਅਲ ਬਲਾ ਨੀਂ<br>ਕਿਹਾ ਕੀਤਾ ਅਨਰਥ ਦੇਸ ਵਾਲਿਆਂ ਨੇਂ ਏਸ ਸ਼ਹਰ ਨੂੰ ਰਬਾ ਤੂੰ ਅਗ ਲਾਈਂ<br>ਜਿਵੇਂ ਕ੍ਰੋਪ ਕਰਕੇ ਹਰਨਾਕਸ ਤੇ ਢਿੱਡੀ ਨਖਾਂ ਦੇ ਨਾਲ ਪੜਾਸੀ ਹੈ ਨੀਂ<br>ਓਹੇ ਕ੍ਰੋਪ ਕਰੀਂ ਜੇਹੜਾ ਰਾਵਣੇ ਤੇ ਰਾਮਚੰਦਰ ਤੇਂ ਲੰਕ ਲੁਟਾਸੀ ਹੈ ਨੀਂ |

(੧) ਅਗਾੜੀਆਂ ਲਾਟਾਂ ਨਿਕਲਨ (੨) ਮਹਾਭਾਰਤ ਦੇ ਲਿਖੇ ਜਾਣ ਤੋਂ ਪਹਿਲੇ ਇਕ ਦੈਂਤ ਹੋਇਆ ਹੈ ਜਿਹਨੇਂ ਸ਼ਿਵਜੀ ਦਾ ਬੜਾ ਤਪ ਕਰਕੇ ਏਹ ਵਰ ਲਿਆ ਕਿ ਕੋਈ ਓਹਨੂੰ ਨ ਦਿਨ ਵੇਲੇ ਨ ਰਾਤ ਵੇਲੇ ਨ ਅੰਦਰ ਨ ਬਾਹਰ ਨ ਤਲਵਾਰ ਨਾਲ ਨ ਕਟਾਰ ਨਾਲ ਨ ਬੰਦੂਕ ਨਾਲ ਨ ਛੁਰੀ ਨਾਲ ਨ ਕਿਸੇ ਹੋਰ ਹਥਿਆਰ ਨਾਲ ਨ ਸਪ ਨ ਸ਼ੇਰ ਮਾਰ ਸਕੇ ਏਹ ਵਰ ਲੈਕੇ ਮੁਲਤਾਨ ਵਿਚ ਰਾਜ ਕਰਨ ਲਗਾ ਤੇ ਸਭ ਪਰਜਾ ਨੂੰ ਏਹ ਆਗਿਆ ਕੀਤੀ ਕਿ ਪਰਮੇਸ਼ਰ ਨੂੰ ਛਡਕੇ ਮੈਨੂੰ ਸਿਮਰਨ ਲੋਕ ਵਿਚਾਰੇ ਕੀ ਕਰਦੇ ਹਰਨਾਕਸ ਨੂੰ ਪੂਜਣ ਲਗ ਗਏ ਕੁਝ ਚਿਰ ਪਿਛੋਂ ਓਹਦੇ ਘਰ ਪਰਲਾਦ ਜੰਮਿਆ ਜਦੋਂ ਪਰਲਾਦ ਬਾਰਾਂ ਵਰ੍ਹਿਆਂ ਦਾ ਹੋਇਆ ਤਾਂ ਇਕ ਦਿਨ ਖੇਲਦੇ ਖੇਲਦੇ ਇਕ ਘੁਮਿਆਰ ਦੇ ਘਰ ਆਏ ਤੇ ਜਾ ਪੌਂਹਚਿਆ ਓਥੇ ਸਰਬੰਧ ਏਹੋ ਜਿਹਾ ਹੋਇਆ ਹੋਇਆ ਸੀ ਕਿ ਇਕ ਬਿੱਲੀ ਨੇਂ ਆਵੇ ਵਿਚ ਬੱਚੇ ਦਿੱਤੇ ਹੋਏ ਸੀ ਘੁਮਿਆਰੀ ਨੇਂ ਭੁੱਲ ਭੁਲੇਖੇ ਅੱਗ ਲਾ ਦਿੱਤੀ ਪਿਛੋਂ ਜਦ ਅਗ ਭੜਕ ਗਈ ਤਾਂ ਬਿੱਲੀ ਦੇ ਬੱਚਿਆਂ ਦੀ ਸੁੱਧ ਆਈ ਤ੍ਰਾਸ ਤ੍ਰਾਸ ਕਰਕੇ ਰਾਮ ਰਾਮ ਦਾ ਨਾਉਂ ਜਪ ਰਹੀ ਸੀ ਕਿ ਐ ਸੰਕਟ ਹਰਨ ਵਾਲੇ ਰਾਮ ਤੂੰ ਇਨ੍ਹਾਂ ਬੱਚਿਆਂ ਨੂੰ ਬਚਾਕੇ ਮੇਰਾ ਪਾਪ ਤੋਂ ਛੁਟਕਾਰਾ ਕਰੀਂ ਜਦੋਂ ਏਹ ਸ਼ਬਦ ਪਰਲਾਦ ਦੇ ਕੰਨੀਂ ਪਏ ਤਾਂ ਘੁਮਿਆਰੀ ਨੂੰ ਪੁਛਣ ਲਗਾ ਕਿ ਤੈਨੂੰ ਮੇਰੇ ਪਿਤਾ ਦਾ ਡਰ ਨਹੀਂ ਤੂੰ ਓਹਨੂੰ ਛਡਕੇ ਰਾਮ ਦਾ ਨਾਉਂ ਜਪਦੀ ਹੈਂ ਓਹਨੇਂ ਕਿਹਾ ਕਿ ਤੇਰਾ ਬਾਪ ਮੇਰੀ ਬਿਪਤਾ ਨਹੀਂ ਕਟ ਸਕਦਾ ਏਹ ਸਮਰਥ ਰਾਮ ਨੂੰ ਹੈ ਪਰਲਾਦ ਨੇਂ ਕਿਹਾ ਤੇਰਾ ਸੱਚ ਮੈਂ ਤਾਂ ਮੰਨੂੰਗਾ ਜੇ ਬਿੱਲੀ ਦੇ ਬੱਚੇ ਜਿਉਂਦੇ ਨਿਕਲ ਆਉਣ ਚੌਥੇ ਦਿਨ ਆਵੇ ਨੇ ਪਕਣਾ ਸੀ ਘੁਮਿਆਰੀ ਨੇਂ ਕਿਹਾ ਚੌਥੇ ਦਿਨ ਆਵੀਂ ਜਦੋਂ ਆਵਾ ਫਰੋਲਿਆ ਜਾਊ ਤਦੋਂ ਵੇਖੀਂ ਪਰਲਾਦ ਚੌਥੇ ਦਿਨ ਫੇਰ ਘੁਮਿਆਰੀ ਦੇ ਘਰ ਗਿਆ ਕੀ ਵੇਖਦਾ ਹੈ ਕਿ ਆਵੇ ਦੇ ਉਸ ਪਾਸੇ ਜਿਧਰ ਬਿੱਲੀ ਨੇਂ ਬੱਚੇ ਦਿੱਤੇ ਹੋਏ ਸੇ ਅੱਗ ਨਹੀਂ ਪਈ ਓਹ ਪਾਸੇ ਦਾ ਪਾਸਾ ਹੀ ਕੱਚਾ ਰੈਹ ਗਿਆ ਹੈ ਬਿੱਲੀ ਦੇ ਬੱਚੇ ਨਵੇਂ ਨਰੋਏ ਨਿਕਲ ਆਏ ਉਸੇ ਦਿਨ ਤੋਂ ਪਰਲਾਦ ਪਰਮੇਸ਼ਰ ਦਾ ਪੂਰਾ ਭਗਤ ਬਣ ਗਿਆ ਰਾਮ ਹੀ ਰਾਮ ਮੂੰਹੋਂ ਨਿਕਲਦਾ ਸੀ ਰਾਜਾ ਨੇਂ ਬਹੁਤ ਸਮਝਾਇਆ ਪਰ ਪਰਲਾਦ ਨੇਂ ਨ ਮੰਨਿਆਂ ਸਗੋਂ ਆਪਣੇ ਪਿਤਾ ਨੂੰ ਕਿਹਾ ਕਿ ਜੇ ਤੂੰ ਈਸ਼ਰ ਤੇ ਬੇਮੁਖ ਹੋਏਂਗਾ ਤਾਂ ਆਪ ਮਾਰਿਆ ਜਾਏਂਗਾ ਰਾਜਾ ਕ੍ਰੋਧ ਨਾਲ ਲਾਲੋ ਲਾਲ ਹੋ ਗਿਆ ਸਿਪਾਹੀਆਂ ਨੂੰ ਕਿਹਾ ਕਿ ਏਸ ਬਾਲ ਨੂੰ ਫੜਕੇ ਪਰਬਤੋਂ ਹੇਠਾਂ ਸਟ ਦੇਓ ਸਿਪਾਹੀ ਪਰਲਾਦ ਨੂੰ ਫੜਕੇ ਲੈ ਗਏ ਤੇ ਪਹਾੜੋਂ ਹੇਠਾਂ ਵਗਾਹ ਮਾਰਿਆ ਕੈਂਹਦੇ ਹੈਂ ਕਿ ਪਰਮੇਸ਼ਰ ਨੇਂ ਆਪਣੇ ਗਣ ਭੇਜਕੇ ਪਰਲਾਦ ਨੂੰ ਭੋਂ ਤੇ ਨ ਡਿਗਣ ਦਿੱਤਾ ਗਣਾਂ ਨੇਂ ਓਹਨੂੰ ਉਪਰ ਦੀ ਉਪਰ ਬੋਚ ਲਿਆ ਫੇਰ ਪਰਲਾਦ ਨੇ ਆਣ ਵੜ੍ਹਿਆ ਤੇ ਪਿਤਾ ਨੂੰ ਕਿਹਾ ਕਿ ਵੇਖਿਆ ਕਿ ਸਾਡਾ ਪਰਮੇਸ਼ਰ ਕਿਹਾ ਰਛਪਾਲ ਹੈ ਰਾਜਾ ਨੇ ਫੇਰ ਆਗਿਆ ਦਿੱਤੀ ਕਿ ਏਹਨੂੰ ਸੂਲੀ ਦਿੱਤਾ ਜਾਵੇ ਜਦੋਂ ਸੂਲੀ ਤੇ ਚੜ੍ਹਾਇਆ ਤਾਂ ਸੂਲੀ ਤੇ ਕੁੀਨ ਸਕਿਆ ਫੇਰ ਰਾਜਾ ਬੜੀ ਚਿੰਤਾ ਵਿਚ ਹੋ ਗਿਆ ਰਾਜੇ ਦੀ ਭੈਣ ਹੁਲਕਾ ਨਾਮੀ ਸੀ ਓਹਨੇਂ ਕਿਹਾ ਕਿ ਮੈਨੂੰ ਸ਼ਿਵਜੀ ਦਾ ਵਰ ਹੈ ਕਿ ਮੈਂ ਅੱਗ ਵਿਚ ਨਹੀਂ ਸੜਾਂਗੀ ਏਸ ਲਈ ਚੰਗਾ ਉਪਾਓ ਪਰਲਾਦ ਦੇ ਮਾਰਨ ਦਾ ਏਹ ਹੈ ਕਿ ਇਕ ਚੰਦਨ ਦੀ ਚਿਖਾ ਬਣਾਈ ਜਾਵੇ ਉਸ ਤੇ ਮੈਂ ਪਰਲਾਦ ਨੂੰ ਲੈ ਬੈਠ ਜਾਊਂਗੀ ਫੇਰ ਉਸ ਚਿਖਾ ਨੂੰ ਅੱਗ ਲਾਈ ਜਾਵੇ ਮੈਂ ਜੀਉਂਦੀ ਨਿਕਲ ਆਵਾਂਗੀ ਏਹ ਵਿਚੇ ਸੜ ਬਲ ਜਾਊ ਏਸੇ ਤਰ੍ਹਾਂ ਕੀਤਾ ਗਿਆ ਪਰ ਭਾਵੀ ਵਡਾ ਦੀ ਆਇਆ ਏਸੇ ਹੁਲਕਾ ਸੜ ਬਲ ਗਈ ਪਰਲਾਦ ਨਵਾਂ ਨਰੋਆ ਨਿਕਲ ਆਇਆ ਫੇਰ ਰਾਜਾ ਨੇਂ ਪੰਡਤਾਂ ਦੀ ਸਲਾਹ ਨਾਲ ਇਕ ਲੋਹੇ ਦਾ ਥੰਮ੍ਹ ਲਾਲ ਸੁਹਾ ਭਖਦਾ ਖੜਾ ਕਰਾਇਆ ਤੇ ਆਪ ਪਰਲਾਦ ਨੂੰ ਕਟਨ ਲਈ ਅੱਗੇ ਹੋਇਆ ਕੈਂਹਦੇ ਹੈਂ ਕਿ ਪਰਲਾਦ ਨੇਂ ਉਸ ਥੰਮ੍ਹ ਤੇ ਕੀੜੀ ਤੁਰਦੀ ਉਸ ਵੇਲੇ ਓਹਨੇਂ ਵਿਚਾਰ ਕੀਤੀ ਕਿ ਜਦੋਂ ਕੀੜੀ ਦਾ ਵਾਲ ਵਿੰਗਾ ਨਹੀਂ ਹੋਂਦਾ ਤਾਂ ਮੈਨੂੰ ਕੀ ਹੋਣਾ ਹੈ

ਨਡਰ ਹੋਕੇ ਥੰਮ੍ਹ ਨੂੰ ਜਫਾ ਪਾ ਲਿਆ ਕੈਂਹਦੇ ਹੈਂ ਕਿ ਉਸੇ ਵੇਲੇ ਭਗਵਤ ਨੇਂ ਨਰ ਸਿੰਘ ਦਾ ਰੂਪ ਧਾਰਕੇ ਅਰਥਾਤ ਅਧਾ ਅੰਗ ਸ਼ੇਰ ਦਾ ਤੇ ਅਧਾ ਮਨੁਖ ਦਾ ਬਣਾਕੇ ਤਕਾਲਾਂ ਵੇਲੇ ਜਦੋਂ ਸੂਰਜ ਅੰਦਰ ਨ ਬਾਹਰ ਸੀ ਦਲੀਜਾਂ ਵਿਚ ਪਾ ਨੌਂਹਾਂ ਨਾਲ ਹਰਨਾਕਸ ਦਾ ਢਿੱਡ ਪਾੜਕੇ ਹਰਨਾਕਸ਼ ਨੂੰ ਮਾਰ ਦਿੱਤਾ ਤੇ ਰਾਜ ਪਰਲਾਦ ਨੂੰ ਦਿੱਤਾ (੩) ਰਾਵਣ ਲੰਕਾ ਦਾ ਰਾਜਾ ਸੀ ਉਸ ਨੇਂ ਰਾਮਚੰਦਰ ਜੀ ਦੀ

੮

ਇਸਤਰੀ ਸੀਤਾ ਨੂੰ ਜਦੋਂ ਬਨਬਾਸ ਵਿਚ ਸੇ ਫੜ ਲਿਆ ਰਾਮਚੰਦਰ ਨੇਂ ਲੰਕਾ ਤੇ ਚੜ੍ਹਾਈ ਕੀਤੀ ਲੰਕਾ [illegible] ਮਾਰਿਆ ਗਿਆ
ਤੇ ਓਹਦਾ ਸਰਬਨਾਸ ਹੋਇਆ (ਦੇਖੀ।

ਤੇ ਛੇਤੀ ਛੇਤੀ ਹੀਰ ਦਾ ਮੂੰਹ ਖੋਲ ਸ਼ਰਬਤ ਵਿਚ ਪਾਉਂਦਾ ਹੈ ਹੀਰ ਤੜਫਕੇ ਮਰ ਜਾਂਦੀ ਹੈ ॥

(ਬਾਹਰ ਸਭ)

## ਪੰਜਵਾਂ ਅੰਕ
## ਪੰਜਵੀਂ ਝਾਕੀ
### ਤਖਤ ਹਜ਼ਾਰੇ ਵਿਚ ਰਾਂਝੇ ਦਾ ਘਰ

**ਰਾਂਝਾ** — ਰਲੇ ਭਾਈ ਵਿਆਹ ਕੇ ਹੀਰ ਸਿਆਲੀਏ ਜੰਜ ਸੋਂਹਦੀ ਹੈ ਨਾਲ ਭਾਈਆਂ ਦੇ
ਜੰਜ ਜੋੜ ਕੇ ਅਸੀਂ ਤਿਆਰ ਕਰੀਏ ਗੀਹੜੇ ਫੇਰੀਏ ਹਥਦੇ ਨਾੜੀਆਂ ਦੇ

ਸਿਆਲਾਂ ਦਾ ਲਾਗੀ ਰੋਂਦਾ ਆਉਂਦਾ ਹੈ ਤੇ ਚਿਠੀ ਰਾਂਝੇ ਦੇ ਹਥ ਫੜਾਉਂਦਾ ਹੈ

**ਰਾਂਝਾ** — ਮੇਰੇ ਮਾਲ ਨੂੰ ਖੈਰ ਹੈ ਲਾਗੀਆ ਓਏ ਆ ਕਾਸ ਨੂੰ ਕੂਸਕਣਾ ਲਾਇਆ ਹੈ
ਦਸ ਤੁਰਤ ਤੂੰ ਖਬਰ ਕੀ ਲੈ ਆਇਆ ਮੂੰਹ ਕਾਸ ਨੂੰ ਬੁਰਾ ਬਣਾਇਆ ਹੈ

ਲਾਗੀ ਰੋਕੇ ਆਹ ਮਾਰਕੇ ਕੈਂਹਦਾ ਹੈ ॥ ॥

**ਲਾਗੀ** — ਤੇਰੇ ਮਾਲ ਨੂੰ ਧਾੜਵੀ ਉਹ ਪਿਆ ਜਿਥੋਂ ਕਿਸੇ ਨ ਮੂਲ ਛੁਡਾਇਆ ਹੈ
ਹੀਰ ਮੋਈ ਨੂੰ ਅਠਵਾਂ ਪੈਹਰ ਹੋਇਆ ਮੈਨੂੰ ਸਿਆਲਾਂ ਨੇ ਤੁਰਤ ਭੁਜਾਇਆ ਹੈ
ਲਿਖਣਾ ਮਾਲਕਾਂ ਦਾ ਤੇਰੇ ਹਥ ਦਿਤਾ ਕੇਹਨ ਸਬਰ ਕਰ ਨਾਂ ਪੂਰੇ ਆਇਆ ਹੈ
ਕਦੀ ਖੇਲ ਰਾਹੇ ਟੈਹਣੀ ਉਮਰ ਦੀ ਤੇ ਇਥੇ ਆਲ੍ਹਣਾ ਕਿਸੇ ਨ ਪਾਇਆ ਹੈ

ਰਾਂਝਾ ਆਹ ਮਾਰਦਾ ਹੈ ਨਾਲੇ ਹੀ ਉਹਦੀ ਜਾਨ ਹਵਾ ਹੋ ਜਾਂਦੀ ਹੈ ਤੇ ਉਹ ਡਿਗ ਪੈਂਦਾ ਹੈ ॥

(੧) ਭਾਜੀ ਵੇਜੀਏ ਭਾਜੀ ਭੇਜਣਾ ਇਕ ਭਾਂਤ ਦਾ ਸਦਾ ਹੁੰਦਾ ਹੈ ਵਿਆਹ ਵਿਚ ਆਉਣ ਲਈ (੨) ਜਿਵੇਂ ਪਖੇਰੂ ਬ੍ਰਿਛ ਦੀ ਟੈਹਣੀ ਤੇ ਕੁਛ ਸਮਾ ਬੈਠ ਕੇ ਉਡ ਜਾਂਦੇ ਹੈਂ ਤੇ ਬਿਨਾ ਬਚਾ ਦੇਣ ਦੇ ਅਪਣੇ ਸੁਖ ਲਈ ਆਹਲਣਾ ਪਾਕੇ ਨਹੀ ਬੈਠਦੇ ਉਸੇ ਤਰਹਾਂ ਪੁਰਸ਼ ਦੀ ਜਾਨ ਦਾ ਪਖੇਰੂ ਉਮਰ ਦੀ ਟੈਹਣੀ ਤੇ ਬੈਠ ਕੇ ਥੋੜੇ ਚਿਰ ਪਿਛੋਂ ਉਡ ਜਾਂਦਾ ਹੈ ਸਦਾ ਲਈ ਏਸ ਸਰੀਰ ਦੇ ਆਹਲਣੇ ਵਿਚ ਨਹੀਂ ਰੈਂਹਦਾ ਅਰਥਾਤ ਪਰਦੇਸੀ ਮੁਸਾਫਰ ਹੈ

**ਸਮਾਪਤ ॥**



## ਨੋਟ (ਇਸ਼ਤਿਹਾਰ)

ਲਾਲਾ ਅਮਰਨਾਥ ਬੀ.ਏ. ਮੁਨਸਿਫ਼ ਦੀਆਂ ਹੇਠਾਂ ਲਿਖੀਆਂ ਪੋਥੀਆਂ ਹੇਠਾਂ ਲਿਖੇ
ਪੁਰਸ਼ਾਂ ਤੋਂ ਮੁਲ ਭੇਜਕੇ ਜਾਂ ਮੁੱਲ ਉਗਰਾਹਣ ਵਾਲੇ ਪਾਰਸਲ ਦੇ ਰਾਹੀਂ ਮਿਲ ਸਕਦੀਆਂ
ਹੈਂ॥ ਇਕ ਪੋਥੀ ਦੇ ਸੌ ਨਗ ਦੇ ਗਾਹਕ ਤੋਂ ਦੋ ਤਿਹਾਈ ਮੁਲ ਲਿਆ ਜਾਊ ਤੇ ਡਾਕ ਦੇ
ਖਰਚ ਨਾਲ ਉਸ ਗਾਹਕ ਦਾ ਕੋਈ ਵਾਸਤਾ ਨ ਹੋਊ ਪਰ ਜੇ ਉਹ ਘਟ ਮੰਗਾਸੀਆਂ ਜਾਨ
ਤਾਂ ਪੂਰਾ ਮੁੱਲ ਲਿਆ ਜਾਊ ਤੇ ਗਾਹਕ ਨੂੰ ਡਾਕ ਦਾ ਖਰਚ ਭਰਨਾ ਪਊ ॥

(੧) ਲਾਲਾ ਨੈਣ ਰਾਮ ਭੂਸ਼ਨ ਪੋਥੀਆਂ ਵੇਚਣ ਵਾਲਾ ਬੰਗਾ ਜ਼ਿਲਾ ਜਲੰਧਰ ॥
(੨) ਮੁਹੰਮਦ ਅਮੀਨ ਪੋਥੀਆਂ ਵੇਚਣ ਵਾਲਾ ਪਿੰਡ ਦਾਦਨਖਾਂ ਬਜ਼ਾਰ ਬਜਾਜਾਂ ॥
(੩) ਹੈਡ ਮਾਸਟਰ ਡਾਏ ਮੰਡ ਜੁਬਲੀ ਹਾਈ ਸਕੂਲ ਪਿੰਡ ਦਾਦਨ ਖਾਂ ॥
(੪) ਛੱਜੂ ਰਾਮ ਅਰਦਲੀ ਲਾਲਾ ਅਮਰਨਾਥ ਬੀ.ਏ. ਮੁਨਸਿਫ਼ ਪਿੰਡ ਦਾਦਨਖਾਂ ॥
(੫) ਲਾਲਾ ਭਗਵਾਨ ਦਾਸ ਅਰਜ਼ੀ ਨਵੀਸ ਤੇ ਮਿਮਬਰ ਕਮੇਟੀ ਪਿੰਡ ਦਾਦਨਖਾਂ ॥
(੬) ਹੈਡਮਾਸਟਰ ਪੰਜਾਬੀ ਅੰਗ੍ਰੇਜ਼ੀ ਮਿਡਲ ਸਕੂਲ ਬੰਗਾ ਜ਼ਿਲਾ ਜਲੰਧਰ ॥
(੭) ਮੌਲਾ ਬਖਸ਼ ਪੋਥੀਆਂ ਵੇਚਣ ਵਾਲਾ ਜੇਹਲਮ ॥
(੮) ਲਾਲਾ ਮਨੋਹਰੀ ਮਲ ਵਕੀਲ ਗੁਜਰਾਂਵਾਲਾ
(੯) ਦੇਸਾ ਸਿੰਘ ਪੋਥੀਆਂ ਵੇਚਣ ਵਾਲਾ ਲੋਹਾਰੀ ਦਰਵਾਜ਼ਾ ਲਾਹੌਰ
(੧੦) ਉਮਰੀ ਮਲ ਬਜਾਜ ਜਲੰਧਰ

---

## ਪੋਥੀਆਂ ਦਾ ਨਾਉਂ

(੧) ਸੰਧਿਆ ਉਰਦੂ ਛੰਦਾਂ ਵਿਚ ਮੁੱਲ ।)॥
(੨) ਬਾਲਮੀਕੀ ਰਾਮਾਇਣ ਬਾਲਕਾਂਡ ਉਰਦੂ ਛੰਦਾਂ ਵਿਚ ਉਲਥਾਇਆ ਹੋਇਆ ੩
(੩) ਕਸੀਦਾ ਮਲਕਾ ਵਿਕਟੋਰੀਆ ਜੋ ਡਾਏ ਮੰਡ ਜੁਬਲੀ ਦੇ ਸਮੇ ਗੁਜਰਾਂਵਾਲੇ ਵਿਚ
ਮਿਤੀ ੨੨ ਜੂਨ ਸੰਨ ੯੭ ਨੂੰ ਪੜ੍ਹਿਆ ਗਿਆ ਮੁੱਲ ।)॥
(੪) ਅਮਰ ਗੁਟਕਾ ਫਾਰਸੀ ਤੇ ਪੰਜਾਬੀ ਜਿਸ ਦੇ ਵਿਚ ਸਾਦੀ ਦੀ ਗੁਲਿਸਤਾਂ ਤੇ ਦੀਵਾਨ
ਸਾਹਿਬ ਤੇ ਹੋਰ ਹੋਰ ਫਾਰਸੀ ਦੀਆਂ ਪੋਥੀਆਂ ਦੇ ਸੁੰਦਰ ਸੁੰਦਰ ਤੇ ਮੋਹ ਲੈਣ ਵਾਲੀਆਂ
ਬੈਂਤਾਂ ਤੇ ਉਪਦੇਸ਼ਾਂ ਨੂੰ ਠੇਠ ਪੰਜਾਬੀ ਬੈਂਤਾਂ ਵਿਚ ਉਲਥਾਇਆ ਹੈ। ਫਾਰਸੀ ਤੇ
ਗੁਰਮੁਖੀ ਅਖਰਾਂ ਵਿਚ ਵਖਰੀਆਂ ਵਖਰੀਆਂ। ਮੁਲ ਡਾਕ ਦੇ ਖਰਚ ਦੇ ਵਖਰਾ
ਫਾਰਸੀ ਦਾ ।) ਗੁਰਮੁਖੀ ਦਾ ੩

